੧ੳ ਸਤਿਗੁਰ ਪ੍ਰਸਾਦਿ॥

ਛੋਟੇ ਘੱਲੂਘਾਰੇ ਦੇ

# ਸਿੱਖ ਸ਼ਹੀਦ

ਲੇਖਕ :

ਗਿ: ਅਮਰ ਸਿੰਘ



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

**ਭੇਟਾ!**

*ਉਹਨਾਂ ਸਿੱਖ ਸ਼ਹੀਦਾਂ ਨੂੰ*

*ਜਿਨ੍ਹਾਂ ਨੇ ਆਪਣੀਆਂ ਜਾਨਾਂ ਵਾਰ ਕੇ*

*ਸਿੱਖੀ-ਸ਼ਾਨ ਨੂੰ ਸਦਾ ਚਮਕਾਇਆ*

*ਤੇ ਚੜ੍ਹਦੀ-ਕਲਾ ਵਿਚ ਰਹਿ ਕੇ,*

*ਕਲਗੀਧਰ ਦੇ ਨਿਸ਼ਾਨ ਨੂੰ ਉੱਚਾ ਰਖਿਆ!*

*ਗਿ: ਅਮਰ ਸਿੰਘ*

ਗਿਆਨੀ ਅਮਰ ਸਿੰਘ ਜੀ ਨੇ ਛੋਟੇ ਘੱਲੂਘਾਰੇ ਦੇ ਸਿੱਖ ਸ਼ਹੀਦਾਂ ਬਾਰੇ ਇਹ ਬੇ-ਮਿਸਾਲ ਇਤਿਹਾਸਕ ਪੁਸਤਕ ਲਿਖੀ ਹੈ ਜਿਸ ਨੂੰ ਪੜ੍ਹ ਕੇ ਪਤਾ ਲੱਗਦਾ ਹੈ ਕਿ ਸਿੱਖਾਂ ਨੇ ਕਿਵੇਂ ਕੁਰਬਾਨੀਆਂ ਕੀਤੀਆਂ। ਰਾਤਾਂ ਜੰਗਲਾਂ ਵਿਚ ਗੁਜ਼ਾਰ ਕੇ ਵੀ ਜ਼ਾਲਮਾਂ ਨਾਲ ਕਿਵੇਂ ਟੱਕਰ ਲੈਂਦੇ ਰਹੇ, ਸਿੱਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਇਆ, ਮਜ਼ਲੂਮਾਂ ਦੀ ਸਦਾ ਰਖਿਆ ਕੀਤੀ! ਕਲਗੀਧਰ ਜੀ ਦਾ ਸਾਜਿਆ ਖਾਲਸਾ ਪੰਥ ਕਦੇ ਵੀ ਕਿਸੇ ਅੱਗੇ ਨਹੀਂ ਝੁਕਿਆ।

ਬਲਵੰਤ ਸਿੰਘ 'ਤੇਗ'

# ਛੋਟੇ ਘੱਲੂਘਾਰੇ ਦੇ ਸਿੱਖ ਸ਼ਹੀਦ

## 1.

'ਕੁੜੀਏ, ਤੂੰ ਜਵਾਨ ਕਾਹਦੀ ਹੋਈ ਏਂ, ਤੇਰੀ ਜਵਾਨੀ ਨੇ ਤਾਂ ਸਾਨੂੰ ਬਿਪਤਾ ਵਿਚ ਪਾ ਦਿੱਤਾ ਹੈ।' ਸੋਮਾਂ ਦੀ ਮਾਂ ਨੇ ਸੋਮਾਂ ਨੂੰ ਕਿਹਾ।

'ਮਾਂ, ਮੈਂ ਤਾਂ ਕਿਸੇ ਨੂੰ ਕੁਝ ਕਿਹਾ ਨਹੀਂ, ਚੌਧਰੀ ਦਾ ਮੁੰਡਾ ਤੇ ਇਕ ਦੋ ਹੋਰ ਮੁਸ਼ਟੰਡੇ ਮੈਨੂੰ ਸਗੋਂ ਟਿਚਕਰਾਂ ਕਰਦੇ ਸਨ, ਪਰ ਮੈਂ ਤਾਂ ਚੁੱਪ ਕਰ ਕੇ ਘਰ ਆ ਗਈ ਹਾਂ, ਉਨ੍ਹਾਂ ਨਾਲ ਗੱਲ ਵੀ ਕੋਈ ਨਹੀਂ ਕੀਤੀ।'

'ਸਾਡਾ ਹੋਇਆ ਜੂ ਕੋਈ ਨਾ, ਤਦੇ ਹੀ ਤਾਂ ਇਨ੍ਹਾਂ ਲੋਕਾਂ ਨੂੰ ਮਰਨ ਮਿੱਟੀ ਚੜ੍ਹੀ ਹੋਈ ਏ।'

''ਪਿਤਾ ਜੀ ਤਾਂ ਕਹਿੰਦੇ ਸਨ ਕਿ ਸਾਨੂੰ ਏਥੋਂ ਚਲੇ ਜਾਣਾ ਚਾਹੀਦਾ ਹੈ, ਪਰ ਉਹ ਸਾਨੂੰ ਛੱਡ ਕੇ ਆਪ ਕਿੱਧਰ ਗਏ ਹਨ?''

'ਉਹ ਗਏ ਨਹੀਂ, ਉਨ੍ਹਾਂ ਨੂੰ ਚੌਧਰੀ ਨੇ ਫੜਵਾ ਦਿੱਤਾ ਹੈ।'

'ਕਿਉਂ?'

'ਏਸੇ ਤੇਰੀ ਗੱਲ ਕਰਕੇ ਹੀ।'

'ਮੇਰੀ ਗੱਲ ਕਰਕੇ? ਮੇਰੀ ਕਿਹੜੀ ਗੱਲ ਹੈ?'

'ਤੈਨੂੰ ਨਹੀਂ ਨਾ ਪਤਾ ਕਿਹੜੀ ਗੱਲ ਹੈ! ਇਨ੍ਹਾਂ ਗੱਲਾਂ ਕਰਕੇ ਹੀ ਤੇਰਾ ਚਾਚਾ ਤੇ ਇਕ ਦੋ ਹੋਰ ਹਿੰਦੂਆਂ ਦੇ ਘਰ ਏਥੋਂ ਚਲੇ ਗਏ ਹਨ, ਬਸ ਅਸੀਂ ਰਹਿ ਗਏ ਸਾਂ। ਤੇਰੇ ਪਿਉ ਨੂੰ ਕਹਿੰਦੀ ਰਹੀ ਹਾਂ, ਕਿ ਸਾਨੂੰ ਵੀ ਚਲੇ ਜਾਣਾ ਚਾਹੀਦਾ ਹੈ, ਪਰ ਉਹ ਨਹੀਂ ਮੰਨਿਆ; ਤਾਂ ਅੱਜ ਇਹ ਹਾਲਤ ਹੋ ਗਈ ਹੈ।'

'ਚਾਚਾ ਜੀ, ਕਿੱਥੇ ਗਏ ਹਨ?'

'ਉਨ੍ਹਾਂ ਦੇ ਦੋਵੇਂ ਪੁੱਤਰ ਤਾਂ ਸਿੱਖ ਬਣ ਗਏ ਹਨ ਤੇ ਜੰਗਲਾਂ ਵਿਚ ਹੀ ਰਹਿੰਦੇ ਹਨ ਤੇ ਕੁੜੀ ਨੂੰ ਉਹਨਾਂ ਵਿਆਹ ਦਿੱਤਾ ਸੀ, ਪਰ ਵਿਆਹੀ ਹੋਈ ਨੂੰ ਵੀ ਰਸਤੇ ਵਿਚ ਖੁਹਾ ਗਏ ਹਨ, ਉਸ ਵਿਚਾਰੀ ਦਾ ਅੱਜ ਤਕ ਪਤਾ ਹੀ ਨਹੀਂ ਲੱਗਾ ਕਿ ਕਿੱਥੇ ਗਈ ਹੈ।'

'ਤੇ ਚਾਚਾ ਜੀ ਕਿੱਥੇ ਹਨ?'

'ਚਾਚੀ ਤੇਰੀ ਤਾਂ ਇਸੇ ਗ਼ਮ ਵਿਚ ਮਰ ਗਈ ਹੈ ਤੇ ਚਾਚਾ ਤੇਰਾ ਲਾਹੌਰ ਦੇ ਨੇੜੇ ਹੈ, ਪਰ ਪੱਕਾ ਪਤਾ ਨਹੀਂ।'

'ਫੇਰ ਹੁਣ ਸਾਨੂੰ ਵੀ ਚਲੇ ਹੀ ਜਾਣਾ ਚਾਹੀਦਾ ਹੈ।'

'ਪਰ ਤੇਰੇ ਪਿਓ ਦਾ ਕੀ ਬਣੇਗਾ, ਜੇ ਅਸੀਂ ਚਲੇ ਗਏ ਤਾਂ ਚੌਧਰੀ ਨੇ ਉਸ ਨੂੰ ਕੈਦ ਵਿੱਚੋਂ ਨਹੀਂ ਨਿਕਲਣ ਦੇਣਾ?'

'ਤੇ ਭਰਾ ਜੀ ਕਿੱਥੇ ਹਨ?'

'ਉਸ ਨੂੰ ਆ ਲੈਣ ਦੇ, ਫਿਰ ਕੋਈ ਗੱਲ ਕਰਾਂਗੇ।'

'ਉਹ ਕਿੱਥੇ ਗਏ ਹਨ ਤੇ ਕਦੋਂ ਆਉਣਗੇ?'

'ਉਸ ਨੂੰ ਗਏ ਨੂੰ ਦਸ ਦਿਨ ਹੋ ਗਏ ਹਨ। ਕਿਹਾ ਸੀ ਨਾ ਜਾਹ, ਪਰ ਉਹ ਵੀ ਸਾਡੇ ਕਹੇ ਵਿਚ ਨਹੀਂ, ਕਹਿੰਦਾ ਸੀ, ਮੈਂ ਚਾਚੇ ਦੇ ਪੁੱਤਰਾਂ ਨੂੰ ਮਿਲਣਾ ਹੈ ਤੇ ਮੈਂ ਵੀ ਸਿੱਖ ਬਣ ਕੇ, ਇਸ ਚੌਧਰੀ ਦੀ ਜੇਹੀ-ਤੇਹੀ ਫੇਰਨੀ ਹੈ।'

'ਚੌਧਰੀ ਨੇ ਭਰਾ ਜੀ ਨੂੰ ਕੁਝ ਆਖਿਆ ਸੀ?'

'ਤੈਨੂੰ ਨਹੀਂ ਪਤਾ? ਤੇਰੇ ਸਾਹਮਣੇ ਹੀ ਤਾਂ ਘਰ ਆ ਕੇ ਉਸ ਦੱਸਿਆ ਸੀ ਕਿ ਅੱਜ ਚੌਧਰੀ ਨੇ ਉਸ ਨੂੰ ਗਾਹਲਾਂ ਕੱਢੀਆਂ ਸਨ ਤੇ ਕਿਹਾ ਹੈ ਕਿ ਜੇ ਸੁੱਖ ਚਾਹੁੰਦਾ ਹੈਂ, ਤਾਂ ਆਪਣੀ ਭੈਣ ਮੇਰੇ ਪੁੱਤ ਨੂੰ ਦੇ ਦੇਹ।'

'ਮੈਨੂੰ ਮੰਗਦਾ ਹੈ, ਕਿਉਂ?'

'ਝੱਲੀਏ ਤੈਨੂੰ ਨਹੀਂ ਪਤਾ, ਉਹ ਤੇਰੇ ਨਾਲ ਨਿਕਾਹ ਕਰ ਲਏਗਾ, ਹੋਰ ਕੀ?'

'ਪਰ ਮੈਂ ਤਾਂ ਉਸ ਮੁਸਲੇ ਨਾਲ ਕਦੀ ਵੀ ਵਿਆਹ ਨਹੀਂ ਕਰਾਉਣਾ।'

'ਪਰ ਜੇ ਉਹ ਤੈਨੂੰ ਬਦੋ-ਬਦੀ ਸਾਥੋਂ ਖੋਹ ਕੇ ਲੈ ਗਿਆ ਤਾਂ, ਫੇਰ ਕੀ ਕਰੇਂਗੀ?'

'ਮੈਂ ਤਾਂ ਇਸ ਨਾਲੋਂ ਮਰ ਜਾਣਾ ਚੰਗਾ ਸਮਝਦੀ ਹਾਂ।'

'ਜੇ ਇਹ ਗੱਲ ਹੈ, ਤਾਂ ਹੁਣ ਦੱਸ ਖਾਂ ਕੀ ਕਰੀਏ?'

ਮਾਵਾਂ ਧੀਆਂ ਇਹ ਗੱਲਾਂ ਕਰ ਹੀ ਰਹੀਆਂ ਸਨ ਕਿ ਬਾਹਰੋਂ ਕਿਸੇ ਨੇ ਬੂਹਾ ਖੜਕਾਇਆ। ਸੋਮਾਂ ਦੀ ਮਾਂ ਗਈ ਤਾਂ ਬੂਹਾ ਖੋਲ੍ਹਣ ਤੋਂ ਪਹਿਲੇ ਹੀ ਪੁੱਛਿਆ, 'ਕੌਣ ਹੈ?'

'ਮੈਂ ਰਣਬੀਰ ਹਾਂ।'

'ਰਣਧੀਰ ਕਿੱਥੇ ਹੈ?'

'ਉਹ ਕੱਲ੍ਹ ਆਵੇਗਾ।'

ਇਹ ਗੱਲਾਂ ਕਰਦਿਆਂ ਕਰਦਿਆਂ ਸੋਮਾਂ ਦੀ ਮਾਂ ਨੇ ਬੂਹਾ ਖੋਲ੍ਹਿਆ ਤੇ ਰਣਬੀਰ ਅੰਦਰ ਲੰਘ ਆਇਆ। ਇਹ ਇਸ ਦੇ ਦਿਓਰ ਦਾ ਪੁੱਤਰ ਸੀ ਤੇ ਇਸ ਨੂੰ ਘਰੋਂ ਨਿਕਲੇ ਨੂੰ ੬ ਮਹੀਨੇ ਹੋ ਗਏ ਸਨ, ਪਰ ਕੱਲ੍ਹ ਦੀ ਸੋਮਾਂ ਦੇ ਪੁੱਤਰ ਰਣਧੀਰ ਨਾਲ ਉਸ ਦੀ ਭੇਂਟ ਹੋ ਗਈ ਸੀ, ਜਿਸ ਕਰਕੇ ਇਹ ਘਰ ਆਇਆ ਸੀ ਤੇ ਪਤਾ ਕਰਨਾ ਸੀ ਕਿ ਬਹੁਤਾ ਖਤਰਾ ਤਾਂ ਨਹੀਂ, ਕਿਉਂਕਿ

ਰਣਧੀਰ ਦੀਆਂ ਗੱਲਾਂ ਤੋਂ ਉਸ ਨੂੰ ਚੌਧਰੀ ਦੇ ਧੱਕੇ ਦਾ ਪਤਾ ਲੱਗਾ ਸੀ।

'ਰਣਬੀਰ! ਤੈਨੂੰ ਕਿਸੇ ਵੇਖਿਆ ਤਾਂ ਨਹੀਂ?'

'ਨਹੀਂ।'

'ਹੱਛਾ, ਪਹਿਲੇ ਰੋਟੀ ਖਾਹ, ਫੇਰ ਹੋਰ ਗੱਲਾਂ ਕਰਾਂਗੇ।'

ਤਾਈ ਨੇ ਰਣਬੀਰ ਨੂੰ ਰੋਟੀ ਖਵਾਈ ਤੇ ਕਿਹਾ, 'ਤੇਰੇ ਤਾਏ ਨੂੰ ਤਾਂ ਚੌਧਰੀ ਨੇ ਕੈਦ ਕਰਵਾ ਦਿੱਤਾ ਹੈ।'

'ਕਿਉਂ?'

'ਬੱਸ, ਇਹ ਸੋਮਾਂ ਦਾ ਪੁਆੜਾ ਹੈ।'

'ਸੋਮਾਂ ਦਾ ਪੁਆੜਾ! ਕੀ ਮਤਲਬ?'

'ਚੌਧਰੀ ਦਾ ਪੁੱਤਰ ਇਸ ਦੇ ਪਿੱਛੇ ਲੱਗ ਗਿਆ ਹੈ ਕਿ ਮੈਂ ਇਸ ਨਾਲ ਵਿਆਹ ਕਰਾਉਣਾ ਹੈ। ਦੱਸ, ਹੁਣ ਨਾ ਖਾਣ ਜੋਗੇ, ਨਾ ਛੱਡਣ ਜੋਗੇ।'

'ਚੌਧਰੀ ਦੇ ਪੁੱਤਰ ਨੂੰ ਵਿਆਹਵਾਂਗੇ ਤਲਵਾਰ ਦੀ ਧਾਰ ਨਾਲ, ਤੁਸੀਂ ਘਬਰਾਓ ਨਾ। ਸਿੰਘਾਂ ਦਾ ਜਥਾ ਨੇੜੇ ਹੀ ਹੈ, ਕੱਲ੍ਹ ਇਸ ਦਾ ਬੰਦੋਬਸਤ ਕਰ ਦਿਆਂਗੇ।'

'ਤੇ ਰਣਬੀਰ ਕਿੱਥੇ ਹੈ?'

'ਉਹ ਵੀ ਜਥੇ ਨਾਲ ਹੈ, ਉਸ ਨੂੰ ਵੀ ਸਿੱਖ ਬਣਾ ਦਿੱਤਾ ਹੈ।'

'ਹੱਛਾ ਤੇਰੀ ਭੈਣ ਕਿੱਥੇ ਹੈ, ਪਤਾ ਲੱਗਾ ਕਿ ਨਹੀਂ?'

'ਇਹ ਮੁਸਲਮਾਨ ਹਾਕਮ, ਕੌੜੇ ਰਾਕਸ਼ ਬਣੇ ਹੋਏ ਹਨ, ਇਹਨਾਂ ਨੂੰ ਦੂਜਿਆਂ ਦੀਆਂ ਧੀਆਂ ਭੈਣਾਂ, ਸਭ ਇਉਂ ਜਾਪਦੀਆਂ ਹਨ ਜਿਵੇਂ ਲਾਵਾਰਸ ਹੀ ਹਨ।' ਰਣਬੀਰ ਦੇ ਡੌਲੇ ਫਰਕ ਉੱਠੇ, ਨੇਤਰ ਉਸ ਦੇ ਲਾਲ ਹੋ ਗਏ।

'ਫੇਰ ਸੋਮਾਂ ਬਾਰੇ ਕੁਝ ਨਹੀਓਂ ਦੱਸਿਆ।'

'ਉਹ ਮਿਲ ਗਈ ਹੈ।'

'ਕਿੱਥੇ ਹੈ?'

'ਜੰਗਲ ਵਿਚ।'

'ਹੈਂ, ਉਹ ਵੀ ਜੰਗਲ ਵਿਚ! ਕਿੱਥੋਂ ਮਿਲੀ ਸੀ ਤੇ ਕੌਣ ਲੈ ਗਿਆ ਸੀ?'

'ਫਗਵਾੜੇ ਦਾ ਪਠਾਣ ਜਗੀਰਦਾਰ ਸੀ, ਲਾਹੌਰ ਜਾਂਦਾ ਉਹ ਰਸਤੇ ਵਿਚ ਸਾਨੂੰ ਮਿਲਿਆ। ਮੈਂ ਸੋਮਾਂ ਨਾਲ ਜਾ ਰਿਹਾ ਸਾਂ, ਨਾਲ ਹੀ ਉਸ ਦਾ ਘਰ ਵਾਲਾ ਰਾਧੂ ਵੀ ਸੀ, ਪਰ ਸਾਡੀ ਦੋਹਾਂ ਦੀ ਕੋਈ ਪੇਸ਼ ਨਾ ਗਈ ਤੇ ਉਹ ਸਾਥੋਂ ਸੋਮਾਂ ਨੂੰ ਖੋਹ ਕੇ ਲੈ ਗਿਆ, ਪਰ ਖੁਸ਼-ਕਿਸਮਤੀ ਨਾਲ ੧੦੦ ਕੁ ਸਿੰਘਾਂ ਦਾ ਇਕ ਜਥਾ ਆ ਗਿਆ ਸੀ, ਜੋ ਉਸੇ ਜਗੀਰਦਾਰ ਦਾ ਪਿੱਛਾ ਕਰ ਰਿਹਾ ਸੀ। ਇਸ ਜਗੀਰਦਾਰ ਨੇ ਫਗਵਾੜੇ ਵਿਚ ਕਈ ਸਿੰਘ ਫੜ ਕੇ ਕਤਲ ਕੀਤੇ ਸਨ, ਤੇ ਸਿੰਘਾਂ ਦਾ ਵੱਡਾ ਦੋਖੀ ਸੀ। ਸੋ ਲੰਘਦਿਆਂ ਸਿੰਘਾਂ ਨੂੰ ਅਸਾਂ ਵੀ ਆਪਣੀ ਹਾਲਤ ਦੱਸੀ ਤੇ ਦੱਸਿਆ ਕਿ ਉਹ ਅਜੇ ਮੀਲ ਕੁ ਹੀ ਅੱਗੇ ਗਿਆ ਹੋਵੇਗਾ। ਉਸ ਦੇ ਨਾਲ ਕੋਈ ੨੫ ਕੁ ਹੀ ਸਵਾਰ ਸਨ। ਸਿੰਘਾਂ ਨੇ ਝੱਟ ਹੀ ਉਨ੍ਹਾਂ ਨੂੰ ਜਾ ਘੇਰਿਆ ਤੇ ਬਹੁਤਿਆਂ ਨੂੰ ਜਗੀਰਦਾਰ ਸਣੇ ਮਾਰ ਮੁਕਾਇਆ। ਉਹ ਸੋਮਾਂ ਨੂੰ ਲੈ ਆਏ ਤੇ ਕਹਿਣ ਲੱਗੇ, ਸਾਡੇ ਨਾਲ ਚਲੋ ਇੱਥੇ ਰਹਿ ਕੇ ਤੁਸੀਂ ਬਚ ਨਹੀਂ ਸਕਦੇ। ਸੋ ਅਸੀਂ ਉਨ੍ਹਾਂ ਦੇ ਨਾਲ ਚਲੇ ਗਏ। ਰਾਧੂ ਤੇ ਮੈਂ ਵੀ ਸਿੱਖ ਬਣ ਗਿਆ ਹਾਂ।'

ਤਾਈ ਸੁਣ ਕੇ ਬੜਾ ਖੁਸ਼ ਹੋਈ।

'ਫੇਰ ਹੁਣ ਤੁਸਾਂ ਕੀ ਕਰਨਾ ਹੈ? ਏਥੇ ਰਹਿਣਾ ਸੌਖਾ ਨਹੀਂ ਹੈ।' ਰਣਬੀਰ ਨੇ ਕਿਹਾ। ਤਾਈ ਕਹਿਣ ਲੱਗੀ, 'ਅਸੀਂ ਵੀ ਫੇਰ ਉੱਥੇ ਹੀ ਚਲ ਰਹੀਏ?'

'ਉਹ ਜੰਗਲ ਕਾਹਦਾ ਹੈ, ਉੱਥੇ ਤਾਂ ਮੰਗਲ ਲੱਗਾ ਹੋਇਆ ਹੈ। ਕਾਹਨੂੰਵਾਲ ਦੇ ਛੰਭ ਵਿਚ ਤਾਂ ਅਨੇਕਾਂ ਸਿੰਘਣੀਆਂ ਹਨ। ਮੀਰ ਮੰਨੂੰ ਦੇ ਜ਼ੁਲਮ ਨੇ ਸਿੰਘਣੀਆਂ ਨੂੰ ਵੀ ਜੰਗਲਾਂ ਵਿਚ ਰਹਿਣਾ ਸਿਖਾ ਦਿੱਤਾ ਹੈ।'

ਤੇ ਤੇਰੇ ਤਾਏ ਨੂੰ ਕਿਵੇਂ ਲਿਜਾਈਏ, ਉਸ ਨੂੰ ਛੱਡ ਕੇ ਜਾਣ ਨੂੰ ਤਾਂ ਦਿਲ ਨਹੀਂ ਕਰਦਾ।

'ਉਸ ਨੂੰ ਛੱਡ ਕੇ ਨਹੀਂ ਜਾਂਦੇ, ਲੈ ਕੇ ਹੀ ਜਾਵਾਂਗੇ।'

ਇਹ ਗੱਲਾਂ ਕਰ ਰਹੇ ਸਨ ਕਿ ਬਾਹਰੋਂ ਫੇਰ ਬੂਹਾ ਖੜਕਿਆ। 'ਪਤਾ ਨਹੀਂ ਕੌਣ ਹੈ, ਰੱਬ ਸੁੱਖ ਕਰੇ,' ਕਹਿ ਕੇ ਸੋਮਾਂ ਦੀ ਮਾਂ ਉੱਠੀ ਤੇ ਬੂਹੇ ਨੇੜੇ ਜਾ ਕੇ ਬੋਲੀ, 'ਕੌਣ ਹੈ?'

'ਬੂਹਾ ਖੋਲ੍ਹੋ।'

'ਪਰ ਤੂੰ ਕੌਣ ਹੈਂ?'

'ਮੈਂ ਸਲੀਮ ਹਾਂ ਚੌਧਰੀ ਦਾ ਪੁੱਤਰ'

'ਪਰ ਇਸ ਵੇਲੇ ਕੰਮ ਕੀ ਹੈ?'

'ਕੰਮ ਦਾ ਤੈਨੂੰ ਨਹੀਂ ਪਤਾ?' ਸਲੀਮ ਬੜੇ ਰੋਅਬ ਨਾਲ ਬੋਲਿਆ।

'ਪਰ ਇਸ ਵੇਲੇ ਮੈਂ ਬੂਹਾ ਨਹੀਂ ਖੋਲ੍ਹਣਾ, ਸਵੇਰੇ ਆਉਣਾ।'

'ਸਾਨੂੰ ਇਕ-ਇਕ ਰਾਤ ਵਰ੍ਹੇ-ਵਰ੍ਹੇ ਜਿੱਡੀ ਹੋ ਕੇ ਲੰਘ ਰਹੀ ਹੈ ਤੇ ਤੂੰ ਕਹਿੰਦੀ ਹੈਂ ਸਵੇਰੇ ਆਉਣਾ।'

ਜਿੱਥੇ ਅੱਗੇ ਇੰਨੀਆਂ ਰਾਤਾਂ ਲੰਘਾਈਆਂ ਨੀ, ਉੱਥੇ ਇੱਕ ਰਾਤ ਹੋਰ ਲੰਘਾ ਲੈ।

'ਨਹੀਂ ਇਹ ਨਹੀਂ ਹੋ ਸਕਦਾ। ਛੇਤੀ ਕਰ, ਬੂਹਾ ਖੋਲ੍ਹ ਨਹੀਂ ਤਾਂ ਅਸੀਂ ਉੱਪਰੋਂ ਟੱਪ ਕੇ ਆ ਜਾਵਾਂਗੇ।'

ਨਹੀਂ, ਮੈਂ ਬੂਹਾ ਨਹੀਂ ਖੋਲ੍ਹਾਂਗੀ।

'ਨਹੀਂ ਖੋਲ੍ਹੇਂਗੀ?'

'ਨਹੀਂ।'

'ਓਏ ਰਸੂਲ!' ਚੌਧਰੀ ਦੇ ਮੁੰਡੇ ਨੇ ਨੌਕਰ ਨੂੰ ਆਵਾਜ਼ ਮਾਰੀ।

'ਜੀ ਹਾਂ।'

'ਛੇਤੀ ਆ।'

ਨੌਕਰ ਦੌੜਦਾ ਹੋਇਆ ਆਇਆ ਤੇ ਆ ਕੇ ਪੁੱਛਣ ਲੱਗਾ, 'ਕੀ

ਗੱਲ ਹੈ?'

'ਰਸੂਲ! ਤੂੰ ਉਹ ਟਾਹਲੀ 'ਤੇ ਚੜ੍ਹ ਤੇ ਅੰਦਰ ਕੰਧ ਟੱਪ ਕੇ ਵੜ।'

'ਅੰਦਰ ਜਾ ਕੇ ਕੀ ਕਰਨਾ ਹੈ?'

'ਡਿਉਢੀ ਦਾ ਬੂਹਾ ਖੋਲ੍ਹ ਦੇ।'

'ਅੰਦਰ ਕੋਈ ਨਹੀਂ?'

'ਅੰਦਰ ਸੋਮਾਂ ਤੇ ਉਸ ਦੀ ਮਾਂ ਹੈ। ਹੋਰ ਕੋਈ ਨਹੀਂ।'

'ਉਹ ਬੂਹਾ ਨਹੀਂ ਖੋਲ੍ਹਦੀਆਂ?'

'ਨਹੀਂ।'

'ਹੱਛਾ ਮੈਂ ਅੰਦਰ ਜਾ ਕੇ ਖੋਲ੍ਹਦਾ ਹਾਂ।'

ਸਾਰੀਆਂ ਗੱਲਾਂ ਰਣਬੀਰ ਸਿੰਘ ਨੇ ਵੀ ਸੁਣੀਆਂ ਤੇ ਕਹਿਣ ਲੱਗਾ, 'ਤਾਈ ਤੂੰ ਡਾਂਗ ਲੈ ਕੇ ਟਾਹਲੀ ਵੱਲ ਖਲੋ, ਤੇ ਜਦ ਰਸੂਲ ਥੱਲੇ ਲਮਕੇਗਾ, ਜ਼ੋਰ ਦੀ ਉਸ ਦੇ ਸਿਰ ਵਿਚ ਡਾਂਗ ਟਿਕਾਈਂ ਤੇ ਥੱਲੇ ਡਿੱਗਦੇ ਨੂੰ ਤੂੰ ਤੇ ਸੋਮਾਂ ਉਸ ਨੂੰ ਕਾਬੂ ਕਰ ਲਵੋ, ਤੇ ਮੈਂ ਇਸ ਚੌਧਰੀ ਦੇ ਪੁੱਤਰ ਦਾ ਇਲਾਜ ਕਰਦਾ ਹਾਂ।'

ਤਾਈ ਨੇ ਕਿਹਾ 'ਚੰਗਾ!' ਤੇ ਅੰਦਰ ਚਲੀ ਗਈ।

ਡਿਉਢੀ ਕੋਈ ਪੰਦਰਾਂ ਸੋਲ੍ਹਾਂ ਫੁੱਟ ਉੱਚੀ ਸੀ। ਡਿਉਢੀ ਦੇ ਪਰਲੇ ਪਾਸੇ ਬਾਹਰਵਾਰ ਕੰਧ ਦੇ ਨਾਲ ਇਕ ਟਾਹਲੀ ਦਾ ਦਰਖ਼ਤ ਸੀ। ਰਾਤ ਦੇ ਨੌਂ ਵਜੇ ਦਾ ਸਮਾਂ ਹੋ ਚੁੱਕਾ ਸੀ ਤੇ ਖਾਓ-ਪੀਓ ਕਰਕੇ, ਸਭ ਲੋਕ ਘਰਾਂ ਵਿਚ ਬਿਸਤਰੇ ਵਿਛਾ ਕੇ ਆਪਣੇ ਆਰਾਮ ਕਰਨ ਤੇ ਸੌਣ ਸਮੇਂ ਦੀਆਂ ਗੱਲਾਂ ਕਰ ਰਹੇ ਸਨ।

ਰਸੂਲ ਨੂੰ ਟਾਹਲੀ 'ਤੇ ਚੜ੍ਹਾ ਕੇ ਸਲੀਮ ਡਿਉਢੀ ਦੇ ਬੂਹੇ ਵੱਲ ਆ ਗਿਆ ਕਿ ਰਸੂਲ ਨੇ ਹੁਣੇ ਆ ਕੇ ਬੂਹਾ ਲਾਹ ਦੇਣਾ ਹੈ। ਰਸੂਲ ਨੇ ਟਾਹਲੀ ਤੇ ਚੜ੍ਹ ਕੇ ਕੰਧ ਉੱਤੇ ਬੈਠ ਕੇ ਵੇਖਿਆ ਕਿ ਅੰਦਰ ਸੋਮਾਂ ਤੇ ਉਸ ਦੀ ਮਾਂ ਕੰਧ ਦੇ ਨਾਲ ਲੱਗ ਕੇ ਖੜੋਤੀਆਂ ਹਨ। ਉਸ ਨੂੰ ਕੀ ਪਤਾ ਸੀ ਇਨ੍ਹਾਂ ਨੇ ਕੋਲ ਡਾਂਗ ਰੱਖੀ ਹੋਈ ਹੈ! ਉਹ ਜਿਉਂ ਹੀ ਉਪਰੋਂ ਹੱਥ ਪਾ ਕੇ ਥੱਲੇ ਉਤਰਿਆ ਤੇ ਉਸ

ਦੇ ਪੈਰ ਥੱਲੇ ਲੱਗਣ ਹੀ ਵਾਲੇ ਸਨ ਕਿ ਸੋਮਾਂ ਦੀ ਮਾਂ ਨੇ ਪਿੱਛੋਂ ਸਾਰਾ ਜ਼ੋਰ ਲਾ ਕੇ ਡਾਂਗ ਉਸ ਦੇ ਲੱਕ ਵਿਚ ਮਾਰੀ ਤੇ ਉਹ 'ਹਾਇ' ਕਹਿ ਕੇ ਧੜੰਮ ਕਰਦਾ ਥੱਲੇ ਡਿੱਗ ਪਿਆ। ਡਿੱਗਦਿਆਂ ਹੀ ਦੋਹਾਂ ਮਾਵਾਂ ਧੀਆਂ ਨੇ ਉਸ ਨੂੰ ਖੇਸ ਦੀ ਵਲ੍ਹੇਟਣੀ ਦੇ ਕੇ, ਉਸ ਦਾ ਮੂੰਹ ਹੀ ਇਕ ਕਿਸਮ ਦਾ ਕਾਬੂ ਵਿਚ ਕਰ ਲਿਆ ਤੇ ਫਿਰ ਉਸ ਨੂੰ ਧੱਕੋ-ਧੱਕੀ ਇਕ ਪਾਸੇ ਲਿਜਾ ਕੇ ਬਿਠਾ ਦਿੱਤਾ।

ਉਧਰੋਂ ਬਾਹਰੋਂ ਸਲੀਮ ਨੇ 'ਧੜੰਮ' ਡਿੱਗਣ ਦੀ ਆਵਾਜ਼ ਸੁਣੀ ਤੇ ਸਮਝਿਆ ਕਿ ਰਸੂਲ ਥੱਲੇ ਉਤਰ ਗਿਆ ਹੈ ਤੇ ਉਸ ਨੇ ਆਵਾਜ਼ ਦਿੱਤੀ— 'ਰਸੂਲ! ਛੇਤੀ ਕਰ, ਬੂਹਾ ਖੋਲ੍ਹ ਦੇ।'

ਪਰ ਰਸੂਲ ਨੂੰ ਬੰਨ੍ਹ ਕੇ ਤਾਈ ਨੇ ਰਣਬੀਰ ਸਿੰਘ ਨੂੰ ਕਿਹਾ-'ਹੁਣ।'

'ਤੁਸੀਂ ਅੰਦਰ ਚਲੇ ਜਾਓ, ਮੈਂ ਡਿਉਢੀ ਦਾ ਬੂਹਾ ਖੋਲ੍ਹ ਕੇ ਸਲੀਮ ਨੂੰ ਕਾਬੂ ਕਰਦਾ ਹਾਂ।'

'ਪਰ ਉਸ ਨੂੰ ਕਤਲ ਨਾ ਕਰੀਂ।' ਸੋਮਾਂ ਦੀ ਮਾਂ ਡਰ ਗਈ।

'ਜੇ ਸਲੀਮ ਨੂੰ ਮਾਰ ਦੇਵੇਂਗਾ, ਤਾਂ ਤੇਰੇ ਤਾਏ ਨੂੰ ਕਿਸੇ ਨਹੀਂ ਛੱਡਣਾ।'

'ਤਾਈ ਫ਼ਿਕਰ ਨਾ ਕਰ। ਤਾਏ ਨੂੰ ਨਾਲ ਲੈ ਕੇ ਚੱਲਾਂਗੇ। ਮੈਂ ਸਲੀਮ ਨੂੰ ਅਜੇ ਮਾਰਾਂਗਾ ਨਹੀਂ, ਪਰ ਤੁਸੀਂ ਅੰਦਰ ਜਾਓ, ਬਾਕੀ ਗੱਲਾਂ ਫਿਰ ਕਰਾਂਗੇ, ਤੂੰ ਮੈਨੂੰ ਸਲੀਮ ਨੂੰ ਕਾਬੂ ਵਿਚ ਤਾਂ ਕਰ ਲੈਣ ਦੇ।'

'ਜੇ ਕੁਝ ਕਰਨਾ ਈਂ ਤਾਂ ਧਿਆਨ ਨਾਲ ਕਰੀਂ ਇਸ ਵੇਲੇ ਤੇਰੇ ਬਿਨਾਂ ਇੱਥੇ ਹੋਰ ਸਾਡਾ ਹੈ ਕੋਈ ਨਹੀਂ। ਹੱਛਾ ਮੈਂ ਜਾਂਦੀ ਹਾਂ, ਤੂੰ ਸਲੀਮ ਨੂੰ ਕਾਬੂ ਕਰ ਲੈ।'

ਤਾਈ ਨੂੰ ਅੰਦਰ ਭੇਜ ਕੇ ਰਣਬੀਰ ਸਿੰਘ ਨੇ ਡਾਂਗ ਨੂੰ ਸੰਭਾਲ ਕੇ, ਡਿਉਢੀ ਦਾ ਬੂਹਾ ਖੋਲ੍ਹ ਦਿੱਤਾ ਤੇ ਆਪ ਬੂਹੇ ਦੇ ਪਿੱਛੇ ਹੋ ਗਿਆ।

'ਰਸੂਲ ਬੂਹਾ ਖੋਲ੍ਹ ਦਿੱਤਾ ਈ?' ਕਹਿ ਕੇ ਸਲੀਮ ਇਕ ਦਮ ਅੰਦਰ ਵੜਿਆ ਤੇ ਡਿਉਢੀ ਤੋਂ ਅੱਗੇ ਲੰਘ ਕੇ ਅੰਦਰ ਸੋਮਾਂ ਦੀ ਮਾਂ ਕੋਲ ਆ ਪਹੁੰਚਾ। ਰਣਬੀਰ ਸਿੰਘ ਨੇ ਹੌਲੀ ਜਿਹਾ ਬੂਹਾ ਢੋਇਆ ਤੇ ਕੁੰਡਾ ਮਾਰ ਦਿੱਤਾ।

'ਤਾਈ! ਸੋਮਾਂ ਕਿੱਥੇ ਹੈ?' ਸਲੀਮ ਨੇ ਪਹਿਲੀ ਪੁੱਛ ਕੀਤੀ।

ਪਰ ਕੁਦਰਤ ਉਸ ਨੂੰ ਕੀਤੇ ਦੀ ਸਜ਼ਾ ਭੁਗਤਾਉਣ ਲਈ ਬਾਨ੍ਹਣੂ ਬੰਨ੍ਹ ਰਹੀ ਸੀ। ਉਸ ਨੂੰ ਸੋਮਾਂ ਦੇ ਪ੍ਰਾਪਤ ਕਰਨ ਦੀ ਖਿੱਚ ਨੇ ਰਸੂਲ ਦਾ ਚੇਤਾ ਵੀ ਭੁਲਾ ਦਿੱਤਾ ਕਿ ਉਹ ਬੂਹਾ ਖੋਲ੍ਹ ਕੇ ਗਿਆ ਕਿੱਧਰ ਹੈ।

ਅਜੇ ਤਾਈ ਨੇ ਜਵਾਬ ਦਿੱਤਾ ਹੀ ਨਹੀਂ ਸੀ ਕਿ ਸਲੀਮ ਨੇ ਫਿਰ ਓਹੀ ਸਵਾਲ ਕੀਤਾ ਤੇ ਰਤਾ ਕੁ ਹੋਰ ਉਸ ਦੇ ਵੱਲ ਅੱਗੇ ਵਧਿਆ। ਇੰਨੇ ਨੂੰ ਰਣਬੀਰ ਸਿੰਘ ਨੇ ਪਿੱਛੋਂ ਦੀ ਆ ਕੇ ਜ਼ੋਰ ਨਾਲ ਡਾਂਗ ਉਸ ਦੇ ਸਿਰ ਵਿਚ ਮਾਰੀ ਕਿ ਉਹ ਇਕੋ ਚੀਕ ਮਾਰ ਕੇ, ਬੇਸੁੱਧ ਹੋ ਕੇ ਡਿੱਗ ਪਿਆ। ਰਣਬੀਰ ਸਿੰਘ ਨੇ ਝੱਟ ਹੀ ਉਸ ਨੂੰ ਚੁੱਕ ਕੇ ਪਿੱਛਲੇ ਅੰਦਰ ਜਾ ਸੁੱਟਿਆ ਤੇ ਉਸ ਦੇ ਮੂੰਹ ਸਿਰ ਨੂੰ ਕੱਪੜੇ ਨਾਲ ਘੁੱਟ ਕੇ ਬੰਨ੍ਹ ਦਿੱਤਾ ਤੇ ਫਿਰ ਬਾਹਰ ਆ ਗਿਆ।

'ਕਾਕਾ! ਹੁਣ ਕੀ ਕਰਨਾ ਹੈ? ਚੱਲੀਏ।'

'ਨਹੀਂ! ਰਣਬੀਰ ਸਿੰਘ ਨੇ ਬੜੀ ਧੀਰਜ ਨਾਲ ਕਿਹਾ। ਤੇ ਫਿਰ ਤਾਈ ਨੂੰ ਕੁਝ ਸਮਝਾਇਆ ਕਿ ਮੈਂ ਹੁਣ ਅੰਦਰ ਬੈਠਦਾ ਹਾਂ ਤੇ ਬਾਹਰੋਂ ਜੇ ਕੋਈ ਆਵੇ ਤਾਂ ਤੂੰ ਗੱਲਾਂਬਾਤਾਂ ਕਰਕੇ ਇਹ ਪਤਾ ਕਰਨਾ ਹੈ ਕਿ ਤਾਇਆ ਹੈ ਕਿੱਥੇ। ਫਿਰ ਉਸ ਨੂੰ ਨਾਲ ਲੈ ਕੇ ਹੀ ਅਸੀਂ ਚੱਲਾਂਗੇ।'



# 2.

ਚੌਧਰੀ ਦਾ ਪੁੱਤਰ, ਜਿਸ ਨੂੰ ਹਰ ਵੇਲੇ ਸੋਮਾਂ ਨੂੰ ਪ੍ਰਾਪਤ ਕਰਨ ਦਾ ਹੀ ਖਿਆਲ ਬਣਿਆ ਰਹਿੰਦਾ ਸੀ, ਉਹ ਅੱਜ ਘਰ ਇਹ ਕਹਿ ਕੇ ਨਿਕਲਿਆ ਸੀ ਕਿ ਮੈਂ ਹੁਣੇ ਆਉਂਦਾ ਹਾਂ ਤੇ ਆ ਕੇ ਰੋਟੀ ਖਾਵਾਂਗਾ। ਪਰ ਉਸ ਨੂੰ ਘਰੋਂ ਗਏ ਨੂੰ ਦੋ ਘੰਟੇ ਸਮਾਂ ਹੋ ਗਿਆ ਸੀ। ਮਾਂ ਨੇ ਚੌਧਰੀ ਨੂੰ ਪੁੱਛਿਆ।

'ਅੱਜ ਸਲੀਮ ਕਿੱਥੇ ਗਿਆ ਹੈ, ਰੋਟੀ ਨਹੀਂ ਖਾਣੀ?'

'ਪਤਾ ਨਹੀਂ, 'ਹੁਣੇ ਆਉਂਦਾ ਹਾਂ' ਕਹਿ ਕੇ ਗਿਆ ਹੈ ਤੇ ਅਜੇ ਤਕ ਆਇਆ ਨਹੀਂ।'

'ਫੇਰ ਪਤਾ ਕਰੋ ਤੇ ਬੁਲਾਓ ਸੂ ਰੋਟੀ ਖਾਵੇ, ਮੈਂ ਵੀ ਵੇਹਲੀ ਹੋਵਾਂ।'

ਚੌਧਰੀ ਨੇ ਰਸੂਲ ਨੂੰ ਆਵਾਜ਼ ਮਾਰੀ, ਤਾਂ ਉਸ ਨੇ ਵੀ ਅੱਗੋਂ ਆਵਾਜ਼ ਨਾ ਦਿੱਤੀ। ਚੌਧਰੀ ਦਾ ਮੱਥਾ ਠਣਕਿਆ, ਉਸ ਨੂੰ ਪਤਾ ਸੀ ਕਿ ਇਹ ਸੋਮਾਂ ਦੇ ਮਗਰ ਲੱਗਾ ਹੋਇਆ ਹੈ, ਉਨ੍ਹਾਂ ਦੇ ਘਰ ਗਿਆ ਹੋਣਾ ਹੈ। ਸੋਮਾਂ ਦੇ ਪਿਉ ਨੂੰ ਤਾਂ ਕੱਲ੍ਹ ਦਾ ਉਸ ਨੇ ਪਿੰਡੋਂ ਬਾਹਰ ਖੂਹ ਤੇ ਹਵੇਲੀ ਵਿਚ ਡੱਕਿਆ ਹੋਇਆ ਸੀ ਤੇ ਉਸ ਨੂੰ ਤੰਗ ਕਰਕੇ ਉਹ ਮਨਾਉਣਾ ਚਾਹੁੰਦਾ ਸੀ ਕਿ ਆਪਣੀ ਲੜਕੀ ਸੋਮਾਂ ਨੂੰ ਉਹ, ਉਸ ਦੇ ਹਵਾਲੇ ਕਰ ਦੇਵੇ। ਪਰ ਰਾਮ ਲਾਲ ਅਜੇ ਤਕ ਮੰਨਿਆ ਨਹੀਂ ਸੀ। ਸਲੀਮ ਸੋਮਾਂ ਨੂੰ ਜ਼ਬਰਦਸਤੀ ਚੁੱਕ ਕੇ ਲੈ ਜਾਣਾ ਚਾਹੁੰਦਾ ਸੀ, ਪਰ ਚੌਧਰੀ ਨੇ ਉਸ ਨੂੰ ਰੋਕਿਆ ਹੋਇਆ ਸੀ ਕਿ ਤੂੰ ਜ਼ਬਰਦਸਤੀ ਨਾ ਕਰੀਂ, ਮੈਂ ਤੈਨੂੰ ਸੋਮਾਂ ਨਾਲ ਵਿਆਹ ਦਿਆਂਗਾ। ਇਸੇ ਕਰਕੇ ਉਹ ਸੋਮਾਂ ਦੇ ਪਿਓ, ਰਾਮ ਲਾਲ ਦੇ ਮਗਰ ਕਈ ਦਿਨਾਂ ਤੋਂ ਲੱਗਾ ਹੋਇਆ ਸੀ, ਤੇ ਪਰਸੋਂ

ਦਾ ਉਸ ਨੇ ਉਸ ਨੂੰ, ਮਨਾਉਣ ਲਈ ਖੂਹ ਤੇ ਹਵੇਲੀ ਵਿਚ ਡੱਕਿਆ ਹੋਇਆ ਸੀ। ਚੌਧਰੀ ਅੱਜ ਵੀ ਉਸ ਨੂੰ ਰੋਟੀ ਤੇ ਦੁੱਧ ਆਦਿਕ ਦੇ ਕੇ ਆਇਆ ਸੀ ਤੇ ਸਾਰਾ ਜ਼ੋਰ ਲਾ ਕੇ ਆਇਆ ਸੀ ਕਿ ਰਾਮ ਲਾਲ ਉਸ ਦੀ ਗੱਲ ਮੰਨ ਜਾਵੇ, ਪਰ ਉਹ ਅਜੇ ਤਕ ਮੰਨਿਆ ਨਹੀਂ ਸੀ।

ਚੌਧਰੀ ਦੂਜੇ ਨੌਕਰ ਰਹੀਮੇ ਨੂੰ ਨਾਲ ਲੈ ਕੇ ਸਲੀਮ ਨੂੰ ਲੱਭਣ ਲਈ ਘਰੋਂ ਨਿਕਲਿਆ। ਉਹ ਸਿੱਧਾ ਰਾਮ ਲਾਲ ਦੇ ਘਰ ਪੁੱਜਾ ਤੇ ਆਵਾਜ਼ ਦਿੱਤੀ– 'ਵਿਦਿਆ!'

'ਹਾਂ ਜੀ, ਕੌਣ ਨੇ?'

'ਜੀ ਮੈਂ ਚੌਧਰੀ ਹਾਂ।'

'ਕੀ ਕੰਮ ਹੈ?'

'ਸਲੀਮ ਦਾ ਪਤਾ ਕਰਨ ਆਇਆ ਹਾਂ, ਏਧਰ ਤਾਂ ਨਹੀਂ ਆਇਆ?'

'ਉਸ ਨੇ ਸਾਨੂੰ ਆਵਾਜ਼ ਤਾਂ ਨਹੀਂ ਦਿੱਤੀ, ਪਰ ਰਸੂਲ ਨਾਲ ਏਥੇ ਬਾਹਰ ਫਿਰਦਾ ਜ਼ਰੂਰ ਸੀ।'

'ਫੇਰ ਕੁਝ ਪਤਾ ਹੈ, ਕਿੱਧਰ ਹੈ?'

ਏਨੇ ਚਿਰ ਨੂੰ ਸੋਮਾਂ ਦੀ ਮਾਂ ਨੇ ਬੂਹਾ ਖੋਲ੍ਹ ਦਿੱਤਾ। ਡਿਉਢੀ ਤੋਂ ਬਾਹਰ ਨਿਕਲ ਆਈ।

'ਪੂਰਾ ਪਤਾ ਤਾਂ ਨਹੀਂ, ਪਰ ਇਉਂ ਜਾਪਦਾ ਏ, ਜਿਵੇਂ ਉਹ ਸੋਮਾਂ ਦੇ ਭਾਈਏ ਨੂੰ ਬੁਲਾਉਣਾ ਚਾਹੁੰਦੇ ਸਨ, ਪਰ ਉਹ ਪਰਸੋਂ ਦੇ ਸਾਨੂੰ ਵੀ ਪਤਾ ਨਹੀਂ ਕਿੱਧਰ ਗਏ ਨੇ। ਇਸ ਗੱਲ ਦਾ ਪਤਾ ਸ਼ਾਇਦ ਤੁਹਾਡੇ ਨੌਕਰ ਰਸੂਲ ਨੂੰ ਕੁਝ ਹੈ, ਤੇ ਸ਼ਾਇਦ ਉਹ ਹੀ ਉਸ ਨੂੰ ਨਾਲ ਲੈ ਕੇ ਕਿਧਰੇ ਗਿਆ ਹੈ।'

'ਰਸੂਲ ਨੂੰ ਪਤਾ ਹੈ।' ਚੌਧਰੀ ਘਬਰਾਇਆ, ਪਰ ਝੱਟ ਹੀ ਬੋਲਿਆ, ਅਜੇ 'ਬੇਵਕੂਫਾਂ ਨੇ ਰੋਟੀ ਖਾਣੀ ਹੈ, ਪਤਾ ਨਹੀਂ ਕਿੱਧਰ ਚਲੇ ਗਏ ਨੇ, ਘਰ ਚੌਧਰਾਣੀ ਉਡੀਕਦੀ ਪਈ ਹੈ ਕਿ ਹੁਣੇ ਆਉਂਦੇ ਹਨ ਤੇ ਰੋਟੀ ਖਾਂਦੇ ਹਨ। ਹੱਛਾ, ਮੈਂ ਪਤਾ ਕਰਦਾ ਹਾਂ।'

'ਪਰ ਤੁਹਾਨੂੰ ਤਾਂ ਸ਼ਾਇਦ ਪਤਾ ਹੀ ਹੋਵੇਗਾ ਕਿ ਸੋਮਾਂ ਦਾ ਭਾਈਆ ਕਿੱਥੇ ਗਏ ਹਨ?'

'ਮੈਨੂੰ ਵੀ ਪੱਕਾ ਪਤਾ ਤਾਂ ਨਹੀਂ, ਪਰ ਪਤਾ ਕਰਾਂਗਾ।'

'ਤੁਹਾਨੂੰ ਪਰਸੋਂ ਮਿਲਿਆ ਸੀ। ਤੁਸਾਂ ਹੀ ਤਾਂ ਉਸ ਨੂੰ ਬੁਲਾਇਆ ਸੀ।'

'ਬੁਲਾਇਆ ਤਾਂ ਮੈਂ ਜ਼ਰੂਰ ਸੀ, ਤੇ ਪਰਸੋਂ ਖੂਹ ਤੇ ਹਵੇਲੀ ਵਿਚ ਮੇਰੇ ਕੋਲ ਬੜਾ ਚਿਰ ਬੈਠਾ ਰਿਹਾ ਹੈ ਤੇ ਏਸੇ ਸਲੀਮ ਦੀ ਜ਼ਿਦਬਾਜ਼ੀ ਦੀਆਂ ਗੱਲਾਂ ਕਰਦਾ ਰਿਹਾ ਹੈ।'

'ਫੇਰ ਤੁਸਾਂ ਕੀ ਕਿਹਾ ਸੀ?'

'ਇਹੋ ਹੀ ਕਿਹਾ ਸੀ ਕਿ ਸਲੀਮ ਬਹੁਤਾ ਜ਼ਿੱਦੀ ਹੈ, ਤੁਹਾਨੂੰ ਕੋਈ ਨੁਕਸਾਨ ਨਾ ਪਹੁੰਚਾਵੇ, ਇਸ ਲਈ ਮੰਨ ਜਾਓ ਤਾਂ ਚੰਗਾ ਹੈ।'

'ਪਰ ਚੌਧਰੀ ਜੀ! ਅਸੀਂ ਗਰੀਬ ਹਾਂ ਤੇ ਮਾੜੇ ਹਾਂ, ਤਦੇ ਹੀ ਸਲੀਮ ਜ਼ਿੱਦ ਕਰਦਾ ਹੈ, ਨਹੀਂ ਤੇ ਇਹ ਕੋਈ ਜ਼ਿੱਦ ਕਰਨ ਵਾਲੀ ਗੱਲ ਥੋੜ੍ਹੀ ਹੈ?'

'ਮੈਂ ਤੇ ਉਸ ਦਾ ਵਿਆਹ ਕਰਨਾ ਹੈ ਤੇ ਮੰਗਿਆ ਵੀ ਹੋਇਆ ਹੈ, ਉਹ ਹੀਰੇ ਵਰਗੀ ਕੁੜੀ ਹੈ, ਪਰ ਹੁਣ ਮੁੰਡਾ ਜੁ ਹੋਇਆ, ਤੇ ਲੋਕ ਵੀ ਅੱਗੋਂ ਏਹੋ ਜਿਹੇ ਹੀ ਹੋਏ, ਜੋ ਤਮਾਸ਼ਾ ਵੇਖਦੇ ਹਨ ਉਸ ਨੂੰ ਚੁੱਕੀ ਜਾਂਦੇ ਹਨ, ਇਸੇ ਕਰਕੇ ਤਾਂ ਉਹ ਮੇਰੀ ਵੀ ਕੋਈ ਨਹੀਂ ਮੰਨਦਾ।'

'ਹੱਛਾ, ਜੋ ਪ੍ਰਮੇਸ਼ਰ ਕਰੇ, ਉਹੀ ਹੋਣਾ ਹੈ। ਤੁਸੀਂ ਹਵੇਲੀ ਵਿਚ ਪਤਾ ਕਰੋ, ਸ਼ਾਇਦ ਉੱਧਰ ਹੀ ਨਾ ਗਏ ਹੋਣ।'

'ਕਿਉਂ?'

'ਉਨ੍ਹਾਂ ਦੀਆਂ ਗੱਲਾਂ-ਬਾਤਾਂ ਤੋਂ ਪਤਾ ਲੱਗਾ ਹੈ ਕਿ ਸ਼ਾਇਦ ਸੋਮਾਂ ਦਾ ਭਾਈਆ, ਤੁਹਾਡੇ ਖੂਹ ਤੇ ਹਵੇਲੀ ਵਿਚ ਹੀ ਹੈ।'

'ਹੈਂ ਖੂਹ ਤੇ? ਮੈਨੂੰ ਤਾਂ ਪਤਾ ਨਹੀਂ, ਇਹਨਾਂ ਸਲੀਮ ਹੋਰਾਂ ਦੀ ਹੀ ਕੋਈ ਚਲਾਕੀ ਨਾ ਹੋਵੇ। ਹੱਛਾ, ਮੈਂ ਜਾਂਦਾ ਹਾਂ ਤੇ ਪਤਾ ਕਰਦਾ ਹਾਂ।'

ਇਹ ਕਹਿ ਕੇ ਚੌਧਰੀ ਨੇ ਨੌਕਰ ਨੂੰ ਕਿਹਾ, 'ਤੂੰ ਖੂਹ 'ਤੇ ਜਾ ਤੇ ਪਤਾ ਕਰ ਕੇ ਆ ਤੇ ਮੈਂ ਘਰ ਜਾਂਦਾ ਹਾਂ ਤੇ ਪਿੰਡ ਵਿੱਚੋਂ ਵੀ ਪਤਾ ਕਰਦਾ ਹਾਂ, ਕਿਸੇ ਦੇ ਘਰ ਬੈਠਾ ਗੱਪਾਂ ਨਾ ਮਾਰਦਾ ਹੋਵੇ।'

ਚੌਧਰੀ ਚਲਾ ਗਿਆ ਤਾਂ ਸੋਮਾਂ ਦੀ ਮਾਂ ਨੇ ਅੰਦਰ ਹੋ ਕੇ ਡਿਉਢੀ ਦਾ ਬੂਹਾ ਮਾਰ ਲਿਆ।

'ਕਿਉਂ, ਪਤਾ ਲੱਗਾ ਕੁਝ?' ਰਣਬੀਰ ਸਿੰਘ ਨੇ ਤਾਈ ਨੂੰ ਅੰਦਰ ਆਈ ਵੇਖ ਕੇ ਪੁੱਛਿਆ।

'ਪੱਕਾ ਪਤਾ ਤਾਂ ਨਹੀਂ ਲੱਗਾ, ਪਰ ਜਾਪਦਾ ਹੈ ਕਿ ਉਹ ਚੌਧਰੀ ਦੇ ਖੂਹ ਤੇ ਹਵੇਲੀ ਵਿਚ ਹੋਣਗੇ।'

'ਚੌਧਰੀ ਨੇ ਦੱਸਿਆ ਹੈ।'

'ਚੌਧਰੀ ਨੇ ਕਿਹਾ ਸੀ ਕਿ ਪਰਸੋਂ ਉੱਥੇ ਹੀ ਰਿਹਾ ਹੈ, ਤੇ ਹੁਣ ਉਸ ਨੇ ਸਲੀਮ ਦਾ ਪਤਾ ਕਰਨ ਲਈ ਨੌਕਰ ਨੂੰ ਉੱਥੇ ਭੇਜਿਆ ਹੈ।'

'ਤੁਸਾਂ ਕੀ ਕਿਹਾ ਸੀ?'

'ਇਹੋ ਹੀ ਕਿ ਸਲੀਮ ਤੇਰੇ ਤਾਏ ਨੂੰ ਮਿਲਣ ਗਿਆ ਹੈ।'

'ਫੇਰ ਖੂਹ ਦਾ ਨਾਮ ਉਸ ਨੇ ਆਪ ਹੀ ਲਿਆ ਸੀ।'

'ਹਾਂ।'

'ਫਿਰ ਓਥੇ ਹੀ ਹੈ।'

'ਫਿਰ ਪੱਕਾ ਪਤਾ ਕਿਵੇਂ ਲੱਗੇ?' ਤਾਈ ਨੇ ਕਿਹਾ।

'ਖੂਹ ਕਿੱਥੇ ਹੈ?'

'ਦੂਰ ਹੈ, ਮੀਲ ਭਰ।'

'ਫੇਰ ਮੈਂ ਜਾਵਾਂ?'

'ਪਰ ਤੈਨੂੰ ਤੇ ਰਸਤੇ ਦਾ ਵੀ ਪਤਾ ਨਹੀਂ।'

'ਖੂਹ ਤਾਂ ਮੈਂ ਜਾਣਦਾ ਹਾਂ, ਪਰ ਰਾਤ ਹੋਣ ਕਰਕੇ ਰਸਤੇ ਦਾ ਪਤਾ ਨਹੀਂ

ਲੱਗਣਾ।'

'ਮੈਂ ਨਾਲ ਚੱਲਾਂ?'

'ਪਰ ਪਿੱਛੇ ਸੋਮਾਂ ਇਕੱਲੀ ਰਹੇਗੀ?'

'ਨਹੀਂ, ਮੈਂ ਵੀ ਚੱਲਦੀ ਹਾਂ।'

'ਤੇ ਇਹ ਜਿਹੜੇ ਅੰਦਰ ਪਏ ਹਨ, ਇਹਨਾਂ ਦਾ ਕੀ ਕਰੀਏ?' ਰਣਬੀਰ ਸਿੰਘ ਨੇ ਕਿਹਾ।

'ਜੇ ਪੱਕਾ ਪਤਾ ਹੋਵੇ ਕਿ ਉੱਥੇ ਹਨ ਫਿਰ ਤਾਂ ਸਾਰੇ ਜਣੇ ਚੱਲੀਏ ਤੇ ਉਹਨਾਂ ਨੂੰ ਉੱਥੋਂ ਕੱਢ ਕੇ ਫਿਰ ਅੱਗੇ ਨੂੰ ਹੀ ਚੱਲੀਏ, ਵਾਪਸ ਕਾਹਦੇ ਵਾਸਤੇ ਆਉਣਾ ਹੈ?' ਤਾਈ ਨੇ ਕਿਹਾ।

'ਹੈ ਤਾਂ ਉੱਥੇ ਹੀ, ਇਹ ਮੇਰਾ ਯਕੀਨ ਹੈ।'

'ਫਿਰ ਚੱਲੀਏ?'

'ਚੱਲੋ!'

ਤਾਈ ਨੇ ਕੁਝ ਜ਼ਰੂਰੀ ਸਾਮਾਨ, ਕੱਪੜੇ ਆਦਿ ਚੁੱਕ ਲਏ। ਰਣਬੀਰ ਸਿੰਘ ਘੋੜਾ ਪਿੰਡੋਂ ਬਾਹਰ ਬੰਨ੍ਹ ਆਇਆ ਸੀ, ਸੋ ਬਾਹਰ ਜਾ ਕੇ ਸਾਮਾਨ ਘੋੜੇ ਦੀ ਖੁਰਜੀ ਵਿਚ ਪਾ ਲਿਆ ਤੇ ਤਿੰਨੇ ਤੁਰ ਗਏ। ਇਹ ਅਜੇ ਥੋੜ੍ਹੀ ਦੂਰ ਹੀ ਗਏ ਸਨ ਕਿ ਅੱਗੋਂ ਚੌਧਰੀ ਦਾ ਨੌਕਰ ਆ ਰਿਹਾ ਸੀ। ਰਣਬੀਰ ਸਿੰਘ ਨੂੰ ਤਾਈ ਨੇ ਕਿਹਾ—ਇਸ ਨੂੰ ਪੁੱਛ ਸਲੀਮ ਮਿਲਿਆ ਹੈ? ਤੇ ਅੱਗੇ ਹੋ ਕੇ ਗੱਲ-ਬਾਤ ਪੁੱਛ ਤੇ ਨਾਲੇ ਇਸ ਨੂੰ ਕਾਬੂ ਕਰਨਾ ਚਾਹੀਦਾ ਹੈ, ਤੇ ਇਸ ਕੋਲੋਂ ਭੇਦ ਲੈਣਾ ਚਾਹੀਦਾ ਹੈ।

ਰਣਬੀਰ ਸਿੰਘ ਨੇ ਅੱਗੇ ਹੋ ਕੇ ਆਉਂਦੇ ਨੌਕਰ ਨੂੰ ਆਵਾਜ਼ ਦਿੱਤੀ- 'ਓਏ ਸਲੀਮ ਮਿਲਿਆ ਈ?'

'ਨਹੀਂ।'

'ਰਾਮ ਲਾਲ ਕਿੱਥੇ ਹੈ?'

'ਹਵੇਲੀ ਵਿਚ।'

ਚੌਧਰੀ ਦੇ ਨੌਕਰ ਨੇ ਰਣਬੀਰ ਸਿੰਘ ਨੂੰ ਜਵਾਬ ਤਾਂ ਦੇ ਦਿੱਤੇ ਪਰ ਉਸ ਨੂੰ ਸ਼ੱਕ ਪੈ ਗਿਆ ਕਿ ਇਹ ਆਵਾਜ਼ ਖਵਰੇ ਕਿਸ ਦੀ ਹੈ, ਤੇ ਕਿਸ ਨੇ ਮੈਨੂੰ ਇਹ ਗੱਲਾਂ ਪੁੱਛ ਲਈਆਂ ਹਨ! ਇੰਨੇ ਚਿਰ ਨੂੰ ਉਹ ਬਿਲਕੁਲ ਨੇੜੇ ਆ ਚੁੱਕਾ ਸੀ। ਰਣਬੀਰ ਸਿੰਘ ਦੇ ਨੇੜੇ ਹੋ ਕੇ ਉਸ ਨੇ ਪੁੱਛਿਆ-

'ਤੂੰ ਕੌਣ ਹੈਂ?'

'ਮੈਂ ਵੀ ਸਲੀਮ ਦਾ ਪਤਾ ਲੈਣ ਆਇਆ ਹਾਂ।'

'ਤੂੰ ਆਇਆ ਕਿੱਥੋਂ ਹੈਂ?'

'ਬਾਹਰੋਂ।'

'ਤੂੰ ਮੈਨੂੰ ਕਿਉਂ ਪੁੱਛਦਾ ਹੈਂ?'

'ਮੈਂ ਰਾਮ ਲਾਲ ਦਾ ਪਤਾ ਕਰਨਾ ਹੈ ਇਸ ਲਈ ਮੇਰੇ ਨਾਲ ਚੱਲ ਤੇ ਮੈਨੂੰ ਮਿਲਾ।'

'ਪਰ ਤੂੰ ਹੈਂ ਕੌਣ?'

'ਮੈਂ ਰਾਮ ਲਾਲ ਦਾ ਰਿਸ਼ਤੇਦਾਰ ਹਾਂ।'

'ਮੈਂ ਨਹੀਂ ਜਾਣਾ, ਮੈਂ ਹੁਣੇ ਜਾ ਕੇ ਸਾਰੀ ਗੱਲ ਚੌਧਰੀ ਨੂੰ ਦੱਸਦਾ ਹਾਂ।'

'ਦੇਖ! ਜੇ ਤੂੰ ਮੈਨੂੰ ਰਾਮ ਲਾਲ ਨਾਲ ਮਿਲਾ ਦੇਵੇਂ ਤਾਂ ਮੈਂ ਤੈਨੂੰ ਸਲੀਮ ਨਾਲ ਮਿਲਾ ਦਿਆਂਗਾ।'

ਇਹ ਗੱਲ ਸੁਣ ਕੇ ਚੌਧਰੀ ਦੇ ਨੌਕਰ ਦੀ ਹੈਰਾਨੀ ਵਧ ਗਈ। ਉਹ ਕਹਿਣ ਲੱਗਾ, 'ਤੈਨੂੰ ਸਲੀਮ ਦਾ ਪਤਾ ਹੈ?'

'ਹਾਂ।'

'ਕਿੱਥੇ ਹੈ ਉਹ?'

'ਇਹ ਤਾਂ ਦੱਸਾਂਗਾ, ਜੇ ਤੂੰ ਮੈਨੂੰ ਰਾਮ ਲਾਲ ਨਾਲ ਮਿਲਾ ਦੇਵੇਂ।'

'ਜੇ ਨਾ ਮਿਲਾਵਾਂ?'

'ਫੇਰ ਮੈਂ ਵੀ ਪਤਾ ਨਹੀਂ ਦੱਸਾਂਗਾ, ਤੇ ਸਲੀਮ ਤੁਹਾਨੂੰ ਕਦੇ ਵੀ ਨਹੀਂ ਮਿਲ ਸਕੇਗਾ।'

'ਹੈਂ, ਕਦੇ ਨਹੀਂ ਮਿਲ ਸਕੇਗਾ? ਕੀ ਗੱਲ?'

'ਉਹ ਸਿੱਖਾਂ ਦੇ ਕਾਬੂ ਆ ਗਿਆ ਹੈ, ਦਿਨ ਚੜ੍ਹਦੇ ਤਕ ਉਸ ਨੂੰ ਮਾਰ ਦੇਣਗੇ।'

'ਫੇਰ? ਨੌਕਰ ਡਰ ਗਿਆ।' 'ਜੇ ਮੈਂ ਰਾਮ ਲਾਲ ਮਿਲਾ ਦਿਆਂ, ਤਾਂ ਸਲੀਮ ਨਾਲ ਮਿਲਾ ਦਿਓਗੇ।'

'ਮੈਨੂੰ ਸਿੱਖਾਂ ਨੇ ਹੀ ਭੇਜਿਆ ਹੈ ਤੇ ਜੇ ਤੂੰ ਨਹੀਂ ਮਿਲਾਏਂਗਾ, ਤਾਂ ਤੈਨੂੰ ਵੀ ਸਲੀਮ ਕੋਲ ਪੁਚਾ ਦਿਆਂਗਾ।'

'ਨਹੀਂ, ਮੈਨੂੰ ਨਾ ਫੜਾਉਣਾ, ਚਲੋ ਤੁਹਾਨੂੰ ਰਾਮ ਲਾਲ ਮਿਲਾ ਦਿੰਦਾ ਹਾਂ।' ਚੌਧਰੀ ਦੇ ਨੌਕਰ ਦਾ ਸਿੱਖਾਂ ਦਾ ਨਾਂ ਸੁਣਦਿਆਂ ਹੀ ਤ੍ਰਾਹ ਨਿਕਲ ਗਿਆ।

ਰਣਬੀਰ ਸਿੰਘ ਉਸ ਦੇ ਮਗਰ-ਮਗਰ ਤੁਰ ਪਿਆ। ਸੋਮਾਂ ਤੇ ਉਸ ਦੀ ਮਾਂ ਵੀ ਮਗਰੇ-ਮਗਰ ਤੁਰੀਆਂ ਗਈਆਂ। ਦੋ ਕੁ ਫਰਲਾਂਗ 'ਤੇ ਹਵੇਲੀ ਸੀ। ਨੌਕਰ ਨੇ ਜਾ ਕੇ, ਬੂਹੇ ਅੱਗੇ ਖਲੋ ਕੇ ਆਵਾਜ਼ ਦਿੱਤੀ, 'ਓ ਬਸ਼ੀਰ! ਬੂਹਾ ਖੋਲ੍ਹ!'

'ਕਿਉਂ ਕੀ ਗੱਲ ਹੈ, ਫੇਰ ਮੁੜ ਆਇਆ ਹੈਂ?'

'ਕੰਮ ਪੈ ਗਿਆ ਹੈ।'

'ਕੀ ਕੰਮ ਪੈ ਗਿਆ ਹੈ?' ਕਹਿੰਦਿਆਂ ਬਸ਼ੀਰ ਨੇ ਬੂਹਾ ਖੋਲ੍ਹ ਦਿੱਤਾ।

ਸਾਰੇ ਅੰਦਰ ਲੰਘ ਗਏ ਤੇ ਰਾਮ ਲਾਲ ਜਿੱਥੇ ਇਕ ਕਮਰੇ ਵਿਚ ਮੰਜੀ ਤੇ ਬੈਠਾ ਸੀ, ਉੱਥੇ ਜਾ ਪੁੱਜੇ।

ਰਾਮ ਲਾਲ ਨੇ ਜਾਂਦਿਆਂ ਹੀ ਰਣਬੀਰ ਸਿੰਘ ਨੂੰ ਪਛਾਣ ਲਿਆ ਤੇ ਉਠ ਕੇ ਬਹਿ ਗਿਆ।

'ਅਸੀਂ ਤੁਹਾਨੂੰ ਲੈਣ ਆਏ ਹਾਂ।'

'ਪਰ ਇਹ ਜਾਣ ਦੇਣਗੇ?' ਰਾਮ ਲਾਲ ਨੇ ਕਿਹਾ।

'ਹੁਣ ਕੋਈ ਨਹੀਂ ਰੋਕਦਾ।'

'ਚੌਧਰੀ ਜੀ ਗੁੱਸੇ ਹੋਣਗੇ।' ਇਹ ਗੱਲ ਸੁਣ ਕੇ ਬਸ਼ੀਰ ਬੋਲਿਆ।

'ਨਹੀਂ ਹੁੰਦੇ। ਤੈਨੂੰ ਨਹੀਂ ਪਤਾ, ਜੇ ਰਾਮ ਲਾਲ ਨੂੰ ਨਾ ਛੱਡਿਆ ਤਾਂ ਸਲੀਮ ਦੇ ਮਾਰੇ ਜਾਣ ਦਾ ਖਤਰਾ ਹੈ, ਗੁਲਾਮ ਰਸੂਲ ਵੀ ਉਸ ਦੇ ਨਾਲ ਹੈ ਤੇ ਦੋਵੇਂ ਹੀ ਸਿੱਖਾਂ ਨੇ ਫੜੇ ਹੋਏ ਹਨ।'

'ਹੈਂ, ਸਿੱਖਾਂ ਨੇ ਫੜ ਲਏ ਹਨ?' ਬਸ਼ੀਰ ਚੌਂਕਿਆ। 'ਹੈਂ?'

'ਫੇਰ?'

'ਇਸ ਸਰਦਾਰ ਨੂੰ ਸਿੱਖਾਂ ਨੇ ਹੀ ਭੇਜਿਆ ਹੈ ਕਿ ਰਾਮ ਲਾਲ ਨੂੰ ਲੈ ਆਓ, ਜੇ ਸਲੀਮ ਤੇ ਰਸੂਲ ਨੂੰ ਛੁਡਾਉਣਾ ਹੈ।'

'ਸਲੀਮ ਤੇ ਗੁਲਾਮ ਰਸੂਲ ਕਿੱਥੇ ਹਨ?'

'ਇਹ ਗੱਲ ਤਾਂ ਜੇਕਰ ਰਾਮ ਲਾਲ ਨੂੰ ਦਿਆਂਗੇ, ਤਾਂ ਹੀ ਇਹਨਾਂ ਨੇ ਦੱਸਣੀ ਹੈ।'

'ਚੰਗਾ, ਰਾਮ ਲਾਲ ਜੀ, ਤੁਸੀਂ ਇਹਨਾਂ ਨਾਲ ਜਾ ਸਕਦੇ ਹੋ।'

'ਪਰ ਇਸ ਤਰ੍ਹਾਂ ਅਸੀਂ ਕਿਵੇਂ ਜਾਵਾਂਗੇ? ਰਾਤ ਦਾ ਮੌਕਾ ਹੈ। ਸਾਡੇ ਲਈ ਕੋਈ ਸਵਾਰੀ ਦਾ ਪ੍ਰਬੰਧ ਕਰੋ।' ਰਣਬੀਰ ਸਿੰਘ ਨੇ ਕਿਹਾ।

'ਘੋੜੀਆਂ ਤਾਂ ਏਥੇ ਇਕ ਛੱਡ ਕੇ ਦੋ ਹਨ, ਪਰ ਇਹ ਪ੍ਰਾਹੁਣਿਆਂ ਦੀਆਂ ਹਨ।'

'ਅਸੀਂ ਸਵੇਰੇ ਵਾਪਸ ਕਰ ਦਿਆਂਗੇ।' ਕਹਿ ਕੇ ਰਣਬੀਰ ਸਿੰਘ ਆਪ ਅੱਗੇ ਹੋਇਆ ਤੇ ਉਸ ਨੇ ਦੋਵੇਂ ਹੀ ਘੋੜੀਆਂ ਖੋਲ੍ਹ ਲਈਆਂ।

ਘੋੜੀਆਂ ਖੋਲ੍ਹ ਕੇ ਰਣਬੀਰ ਸਿੰਘ ਨੇ ਇਕ ਰੁਪਿਆ ਬੋਝੇ ਵਿੱਚੋਂ ਕੱਢਿਆ ਤੇ ਬਸ਼ੀਰ ਨੂੰ ਦਿੰਦਿਆਂ ਕਿਹਾ, 'ਏਥੇ ਗੁੜ ਹੋਣਾ ਹੈ, ਤੇ ਕੁਝ ਕਣਕ ਤੇ ਛੋਲੇ ਵੀ। ਜੇ ਹਨ ਤਾਂ ਰੁਪਿਆ ਅਸੀਂ ਹੋਰ ਦਿੰਦੇ ਹਾਂ, ਉਹ ਵੀ ਦੇ ਦਿਓ। ਰਸਤੇ

ਵਿਚ ਅਸੀਂ ਭੁਨਾ-ਭੁਨਾ ਕੇ ਖਾ ਤਾਂ ਲਵਾਂਗੇ।'

ਬਸ਼ੀਰ ਨੇ ਉਸੇ ਵੇਲੇ ੧੫-੨੦ ਸੇਰ ਦੇ ਕਰੀਬ ਗੁੜ ਤੇ ਇੰਨੇ ਹੀ ਕਣਕ ਤੇ ਛੋਲੇ ਵੀ ਲਿਆ ਦਿੱਤੇ। ਉਹਨਾਂ ਨੇ ਘੋੜਿਆਂ ਦੀਆਂ ਖੁਰਜੀਆਂ ਵਿਚ ਪਾ ਲਏ ਤੇ ਕਿਹਾ, 'ਸਲੀਮ ਤੇ ਗੁਲਾਮ ਰਸੂਲ ਸਾਡੀ ਹਵੇਲੀ ਦੇ ਅੰਦਰ ਹੋਣਗੇ। ਉਹ ਕੰਧ ਟੱਪਣ ਲੱਗੇ ਅੰਦਰ ਡਿੱਗ ਪਏ ਸਨ ਤੇ ਉਨ੍ਹਾਂ ਨੂੰ ਕੁਝ ਸੱਟਾਂ ਲੱਗੀਆਂ ਹਨ, ਇਸ ਲਈ ਬਹੁਤ ਛੇਤੀ ਜਾ ਕੇ ਉਨ੍ਹਾਂ ਨੂੰ ਸੰਭਾਲ ਲਓ।'

ਇਹ ਕਹਿ ਕੇ ਰਣਬੀਰ ਸਿੰਘ, ਰਾਮ ਲਾਲ, ਵਿਦਿਆ ਤੇ ਸੋਮਾਂ ਬਾਹਰ ਨਿਕਲ ਆਏ। ਇਕ ਘੋੜੀ 'ਤੇ ਵਿਦਿਆ ਤੇ ਸੋਮਾਂ ਚੜ੍ਹੀਆਂ ਤੇ ਇਕ 'ਤੇ ਰਾਮ ਲਾਲ! ਰਣਬੀਰ ਸਿੰਘ ਆਪਣੇ ਘੋੜੇ 'ਤੇ ਸਵਾਰ ਹੋ ਗਿਆ ਤੇ ਤੁਰ ਪਏ।



# 3.

ਦੋਵੇਂ ਨੌਕਰ ਹਵੇਲੀ ਦਾ ਬੂਹਾ ਮਾਰ ਕੇ ਖੂਹ ਤੋਂ ਪਿੰਡ ਵੱਲ ਆ ਗਏ ਤੇ ਉਨ੍ਹਾਂ ਚੌਧਰੀ ਨੂੰ ਸਾਰੀ ਗੱਲ ਦੱਸੀ। ਸਲੀਮ ਤੇ ਗੁਲਾਮ ਰਸੂਲ ਅੰਦਰ ਬੁਰੀ ਹਾਲਤ ਵਿਚ ਬੱਝੇ ਪਏ ਸਨ ਤੇ ਡਾਢੇ ਜ਼ਖਮੀ ਵੀ ਸਨ।

'ਰਾਮ ਲਾਲ ਨੂੰ ਕੌਣ ਲੈ ਗਿਆ ਹੈ?'

'ਇਕ ਸਿੱਖ ਹੀ ਸੀ।'

'ਇਹ ਸਿੱਖਾਂ ਨੇ ਦੇਸ਼ ਵਿਚ ਫਤੂਰ ਮਚਾਇਆ ਹੋਇਆ ਹੈ, ਇੰਨੀ ਇਹਨਾਂ ਨਾਲ ਸਖ਼ਤੀ ਹੁੰਦੀ ਹੈ, ਪਰ ਪਤਾ ਨਹੀਂ ਇਹ ਕੀ ਬਲਾ ਹਨ, ਜਿੱਥੇ ਵੀ ਦੇਖੋ, ਇਹੋ ਸੁਣੀਦਾ ਹੈ ਕਿ ਸਿੱਖ ਫਲਾਣੇ ਨੂੰ ਮਾਰ ਗਏ ਹਨ, ਫਲਾਣੇ ਨੂੰ ਲੁੱਟ ਕੇ ਲੈ ਗਏ ਹਨ। ਜੇ ਹਿੰਦੂਆਂ ਦੀ ਕਿਤੇ ਇਹ ਮੱਦਦ ਨਾ ਕਰਨ, ਤਾਂ ਹਿੰਦੂਆਂ ਨੂੰ ਤੇ ਅਸੀਂ ਕਦੋਂ ਦੇ ਖਤਮ ਕਰ ਚੁੱਕੇ ਹੁੰਦੇ ਪਰ ਇਹ ਨਾ ਆਪ ਖਤਮ ਹੁੰਦੇ ਹਨ, ਨਾ ਹਿੰਦੂਆਂ ਨੂੰ ਖਤਮ ਹੋਣ ਦਿੰਦੇ ਹਨ। ਇਸੇ ਲਈ ਹੀ ਮੈਂ ਸਲੀਮ ਨੂੰ ਰੋਕਦਾ ਰਿਹਾ ਹਾਂ ਕਿ ਤੂੰ ਜ਼ਿੱਦ ਨਾ ਕਰ। ਅੱਜ ਇਸ ਨੂੰ ਜ਼ਖਮੀ ਕਰਕੇ ਇਕੋ ਹੀ ਸਿੱਖ ਸੁੱਟ ਗਿਆ ਹੈ ਤੇ ਨਾਲੇ ਰਾਮ ਲਾਲ ਨੂੰ ਛੁਡਾ ਕੇ ਲੈ ਗਿਆ ਹੈ, ਪਰ ਜੇ ਬਹੁਤੇ ਆਉਂਦੇ ਤਾਂ ਸਾਨੂੰ ਕਈਆਂ ਨੂੰ ਉਨ੍ਹਾਂ ਮਾਰ ਕੇ ਹੀ ਜਾਣਾ ਸੀ।'

ਚੌਧਰੀ ਨੇ ਮੁੰਡੇ ਸਲੀਮ ਦੀ ਹਾਲਤ ਵੇਖੀ ਤੇ ਬੜੇ ਹੀ ਦੁੱਖ ਤੇ ਅਫਸੋਸ ਨਾਲ ਇਹ ਗੱਲਾਂ ਕਰਦਾ ਗਿਆ। ਉਸ ਨੂੰ ਮਗਰੋਂ ਹੀ ਨੌਕਰ ਨੇ ਦੱਸਿਆ ਕਿ ਉਹ ਘੋੜੀਆਂ ਵੀ ਲੈ ਗਏ ਹਨ, ਪਰ ਹੁਣ ਕੀ ਬਣ ਸਕਦਾ ਸੀ? ਇੰਨੇ ਚਿਰ

ਤਕ ਰਣਬੀਰ ਸਿੰਘ ਤੇ ਰਾਮ ਲਾਲ ਕਈ ਮੀਲ ਦੂਰ ਜਾ ਚੁੱਕੇ ਸਨ।

ਹਵੇਲੀ ਤੋਂ ਨਿਕਲ ਕੇ ਸਾਰੇ ਜਣੇ ਇਕ ਨੇੜੇ ਦੇ ਪਿੰਡ ਪੁੱਜੇ, ਪਰ ਰਾਤ ਬਹੁਤੀ ਹੋਣ ਕਰਕੇ ਉਹ ਕਿਸੇ ਦੇ ਘਰ ਨਾ ਗਏ, ਬਾਹਰ ਹੀ ਖੇਤਾਂ ਵਿਚ ਇਕ ਦਰਖਤ ਥੱਲੇ ਠਹਿਰ ਗਏ।

ਦਿਨ ਚੜ੍ਹੇ ਇਹ ਸਾਰੇ ਜਣੇ ਪਿੰਡ ਵਿਚ ਗਏ। ਉਥੇ ਇਨ੍ਹਾਂ ਦੇ ਇਕ ਰਿਸ਼ਤੇਦਾਰ ਰਾਮ ਲੁਭਾਏ ਦਾ ਘਰ ਸੀ, ਉਸ ਦੇ ਘਰ ਗਏ। ਉਸ ਨੇ ਸਭ ਨੂੰ ਲੱਸੀ ਤੇ ਪ੍ਰਸ਼ਾਦੇ ਛਕਾਏ। ਫਿਰ ਪੁੱਛਣ ਲੱਗਾ 'ਕੀ ਗੱਲ ਹੈ, ਕਿੱਧਰ ਚੱਲੇ ਹੋ?'

ਇਸ ਦੇ ਜਵਾਬ ਵਿਚ ਰਾਮ ਲਾਲ ਨੇ ਸਾਰੀ ਗੱਲ ਸੁਣਾਈ, ਤਾਂ ਅੱਗੋਂ ਉਸ ਨੇ ਕਿਹਾ, 'ਮੁਸਲਮਾਨਾਂ ਨੇ ਤਾਂ ਜਿਹੜੀ ਅੱਤ ਚੁੱਕਣੀ ਸੀ, ਉਹ ਚੁੱਕਣੀ ਹੀ ਸੀ, ਪਰ ਸਾਡੇ ਹਿੰਦੂਆਂ ਦੀ ਮੱਤ ਮਾਰੀ ਗਈ ਹੈ। ਉਹ ਹਿੰਦੂਆਂ ਦੀ ਮੱਦਦ ਕਰਨ ਜੋਗੇ ਤਾਂ ਨਹੀਂ, ਪਰ ਹਿੰਦੂਆਂ ਦੀ ਮੱਦਦ ਕਰਨ ਵਾਲੇ ਸਿੱਖਾਂ ਦੇ ਮੁਸਲਮਾਨਾਂ ਤੋਂ ਵੀ ਵੱਧ ਵੈਰੀ ਬਣੇ ਹੋਏ ਹਨ।'

'ਕੀ ਗੱਲ ਹੋਈ ਹੈ?'

'ਇਹ ਏਮਨਾਬਾਦ ਦੇ ਖੱਤਰੀਆਂ ਨੇ ਤਾਂ ਅੱਤ ਚੁੱਕੀ ਹੋਈ ਹੈ।'

'ਕੀ ਕਰ ਰਹੇ ਨੇ?' ਰਾਮ ਲਾਲ ਨੇ ਪੁੱਛਿਆ।

ਸੂਬਾ ਖਾਨ ਬਹਾਦਰ ਮਰ ਗਿਆ ਹੈ। ਪਿੱਛੋਂ ਉਸ ਦੇ ਪੁੱਤਰ ਲੜਦੇ ਝਗੜਦੇ ਰਹੇ, ਤੇ ਹੁਣ ਬਿਜੈ ਖਾਂ ਤਾਂ ਲਾਹੌਰ ਦਾ ਸੂਬੇਦਾਰ ਬਣਿਆ ਹੈ ਤੇ ਦੀਵਾਨ ਲਖਪਤ ਰਾਇ ਵਜ਼ੀਰ ਬਣਿਆ ਹੈ। ਖਾਨ ਬਹਾਦਰ ਆਪਣੇ ਅਖ਼ੀਰ ਵੇਲੇ ਭਾਈ ਸੁਬੇਗ ਸਿੰਘ ਨੂੰ ਲਾਹੌਰ ਦਾ ਕੋਤਵਾਲ ਬਣਾ ਗਿਆ ਸੀ ਤੇ ਸ਼ਾਬਾਸੇ ਉਸ ਦੇ! ਉਸ ਨੇ ਕਮਾਲ ਸਿਆਣਪ ਨਾਲ ਕੋਤਵਾਲ ਦਾ ਕੰਮ ਕੀਤਾ। ਮੁਸਲਮਾਨਾਂ ਨੂੰ ਵੀ ਹੱਥ ਵਿਚ ਰੱਖਿਆ ਤੇ ਸਿੱਖਾਂ ਨਾਲ ਵੀ ਬਣਾਈ ਰੱਖੀ। ਲਾਹੌਰ ਵਿਚ ਸਿੱਖਾਂ ਦੇ ਸਿਰਾਂ ਨਾਲ ਖੂਹ ਭਰੇ ਪਏ ਸਨ, ਉਹ ਸਾਰੇ ਉਸ ਨੇ ਸਾਫ਼ ਕਰਵਾਏ ਹਨ ਤੇ ਹਿੰਦੂ ਸਿੱਖਾਂ ਦੋਹਾਂ ਨੂੰ ਹੀ ਲਾਹੌਰ ਦੇ ਬਾਜ਼ਾਰਾਂ ਵਿਚ ਖੁਲ੍ਹੇ ਫਿਰਨਾ ਨਸੀਬ ਹੋਇਆ ਹੈ, ਪਰ ਹੁਣ ਚੰਦਰੇ ਲਖਪਤ ਨੇ ਭਾਈ ਸੁਬੇਗ

ਸਿੰਘ ਦੀਆਂ ਸ਼ਿਕਾਇਤਾਂ ਲਾ ਕੇ, ਉਸ ਨੂੰ ਫੜਵਾ ਦਿੱਤਾ, ਤੇ ਕੱਲ੍ਹ ਦੋਹਾਂ ਪਿਉ ਪੁੱਤਰਾਂ ਨੂੰ ਲਾਹੌਰ ਵਿਚ ਕਤਲ ਕਰ ਦਿੱਤਾ ਗਿਆ ਹੈ।'

'ਕੀ ਸ਼ਿਕਾਇਤਾਂ ਲਾਈਆਂ?' ਰਾਮ ਲਾਲ ਨੇ ਪੁੱਛਿਆ।

'ਇਹੋ ਹੀ ਕਿ ਇਹ ਸਿੱਖਾਂ ਦਾ ਜਾਸੂਸ ਹੈ, ਇਹ ਲਾਹੌਰ ਦੀਆਂ ਸਾਰੀਆਂ ਖਬਰਾਂ ਸਿੱਖਾਂ ਨੂੰ ਪੁਚਾਉਂਦਾ ਹੈ। ਸਿੱਖ ਲਾਹੌਰ ਵੱਲ ਭਾਵੇਂ ਨਹੀਂ ਆਉਂਦੇ, ਪਰ ਹੋਰ ਪਾਸੇ ਛਾਪੇ ਮਾਰਦੇ ਫਿਰਦੇ ਹਨ। ਸਰਕਾਰੀ ਲੋਕਾਂ ਨੂੰ ਤੰਗ ਕਰਦੇ ਫਿਰਦੇ ਹਨ। ਕਾਜ਼ੀ ਤੇ ਮੁਲਾਣੇ ਲੋਕ ਤਾਂ ਚਾਹੁੰਦੇ ਹੀ ਇਹੋ ਸਨ ਕਿ ਲਾਹੌਰ ਦਾ ਕੋਤਵਾਲ ਸਿੱਖ ਕਿਉਂ ਬਣ ਗਿਆ ਹੈ ਤੇ ਉਹ ਇਸ ਗੱਲ ਦੀ ਬੜੀ ਖਾਰ ਖਾਂਦੇ ਸਨ, ਪਰ ਇਸ ਨੇ ਜਦ ਉਨ੍ਹਾਂ ਦੇ ਅੱਗੇ ਹੋ ਕੇ, ਭਾਈ ਸੁਬੇਗ ਸਿੰਘ ਵਿਰੁੱਧ ਸ਼ਿਕਾਇਤਾਂ ਲਾਈਆਂ ਤਾਂ ਬਿਜੈ ਖਾਨ ਨੇ ਕੋਈ ਦੇਰ ਨਾ ਲਾਈ ਤੇ ਝੱਟ ਹੀ ਦੋਹਾਂ ਪਿਉਂ ਪੁੱਤਰਾਂ ਨੂੰ ਫੜ ਲਿਆ।

ਸ਼ਹਿਰ ਦੇ ਹਿੰਦੂ ਤੇ ਮੁਸਲਮਾਨਾਂ ਦੋਹਾਂ ਨੇ ਜਾ ਕੇ ਬਿਜੈ ਖਾਂ ਨੂੰ ਕਿਹਾ ਕਿ ਇਹਨਾਂ ਭਲੇ ਪੁਰਸ਼ਾਂ ਨੂੰ ਛੱਡ ਦੇਣਾ ਚਾਹੀਦਾ ਹੈ। ਇਹਨਾਂ ਦੀ ਕੋਤਵਾਲੀ ਦੇ ਸਮੇਂ ਵਿਚ ਸ਼ਹਿਰ ਦੇ ਲੋਕਾਂ ਦੀ ਹਾਲਤ ਚੰਗੀ ਹੋਈ ਹੈ ਤੇ ਅਮਨ ਅਮਾਨ ਰਿਹਾ ਹੈ, ਨਹੀਂ ਤੇ ਲਾਹੌਰ ਦੇ ਲੋਕਾਂ ਨੂੰ ਆਏ ਦਿਨ ਭਾਜੜਾਂ ਹੀ ਰਹਿੰਦੀਆਂ ਸਨ, ਪਰ ਕਾਜ਼ੀਆਂ ਮੁਫ਼ਤੀਆਂ ਦਾ ਏਨਾ ਜ਼ੋਰ ਸੀ ਕਿ ਬਿਜੈ ਖਾਂ ਨੂੰ ਉਨ੍ਹਾਂ ਨੇ ਲੋਕਾਂ ਦੀ ਕੋਈ ਗੱਲ ਵੀ ਮੰਨਣ ਨਾ ਦਿੱਤੀ, ਤੇ ਦੋਹਾਂ ਨੂੰ ਕਤਲ ਕਰਵਾ ਦਿੱਤਾ ਗਿਆ ਹੈ।

'ਫੇਰ ਹਿੰਦੂ ਕਾਹਦੇ ਹੋਏ? ਇਹ ਤਾਂ ਵੱਡੇ ਦੁਸ਼ਟ ਹੋਏ ਕਿ!' ਰਾਮ ਲਾਲ ਨੇ ਕਿਹਾ।

'ਇਹ ਹਿੰਦੂ ਹੈਨ ਹੀ ਨਹੀਂ', ਰਾਮ ਭੁਲਾਏ ਨੇ ਕਿਹਾ, 'ਇਹਨਾਂ ਵਿਚ ਤਾਂ ਕਿਸੇ ਸ਼ਰੱਈ ਤੇ ਮੁਤੱਸਬੀ ਮੁਸਲਮਾਨ ਦੀ ਰੂਹ ਵੜੀ ਹੋਈ ਹੈ। ਸਿੱਖਾਂ ਨੂੰ ਤਾਂ ਇਹਨਾਂ ਨੇ ਜਿਹੜਾ ਤੰਗ ਕਰਨਾ ਹੈ, ਉਹ ਕਰਨਾ ਹੀ ਹੈ, ਪਰ ਹਿੰਦੂਆਂ ਨੂੰ ਵੀ ਘੱਟ ਤੰਗ ਨਹੀਂ ਕਰਦੇ।'

'ਹਿੰਦੂਆਂ ਦੀ ਸੰਭਾਲ ਹੀ ਕਰਦੇ!' ਰਾਮ ਲਾਲ ਨੇ ਕਿਹਾ।

'ਸੰਭਾਲ ਕੀ ਕਰਨੀ ਹੈ, ਸਗੋਂ ਹਿੰਦੂਆਂ ਨੂੰ ਆਪਣੇ ਕੋਲ ਬੁਲਾ ਕੇ ਸਰਕਾਰੀ ਰੋਅਬ ਵਿਖਾਂਦੇ ਤੇ ਆਖਦੇ ਹਨ ਕਿ 'ਖਬਰਦਾਰ! ਜੇ ਕਿਸੇ ਸਿੱਖ ਨੂੰ ਘਰ ਵੜਨ ਦਿੱਤਾ, ਗੁਰੂਆਂ ਦੀ ਬਾਣੀ ਪੜ੍ਹੀ ਜਾਂ ਗੁਰਮੁਖੀ ਅੱਖਰ ਪੜ੍ਹੇ! ਆਪਣੇ ਦੇਵੀ ਦੇਵਤਿਆਂ ਦੀ ਪੂਜਾ ਕਰੋ ਤੇ ਉਰਦੂ ਫਾਰਸੀ ਪੜ੍ਹੋ ਜੇਕਰ ਜ਼ਿੰਦਗੀ ਦੇ ਚਾਰ ਦਿਨ ਸੁਖੀ ਕੱਟਣੇ ਹਨ।' ਰਾਮ ਲੁਭਾਏ ਨੇ ਦੱਸਿਆ।

'ਪਰ ਜਿਹੜੇ ਮੁਸਲਮਾਨ ਹਿੰਦੂਆਂ ਦੀਆਂ ਧੀਆਂ ਭੈਣਾਂ ਦੀ ਬੇਇਜ਼ਤੀ ਕਰਦੇ ਤੇ ਧੋਹਾ-ਖਾਹੀ ਕਰਦੇ ਹਨ, ਉਨ੍ਹਾਂ ਬਾਰੇ ਉਸ ਨੂੰ ਕਦੇ ਵੀ ਕਿਸੇ ਨੇ ਕੁਝ ਨਹੀਂ ਕਿਹਾ?'

'ਕਿਹਾ ਹੈ, ਪਰ ਉਹ ਪਤਾ ਏ, ਅੱਗੋਂ ਕੀ ਆਖਦਾ ਹੈ?'

'ਕੀ ਆਖਦਾ ਹੈ?'

'ਆਖਦਾ ਹੈ ਕਿ ਮੁਸਲਮਾਨਾਂ ਦਾ ਰਾਜ ਹੈ। ਤੁਸੀਂ ਆਪਣੀਆਂ ਧੀਆਂ ਭੈਣਾਂ ਨੂੰ ਘਰੀਂ ਰੱਖੋ, ਬਾਹਰ ਨਾ ਨਿਕਲਣ ਦਿਉ, ਸੰਭਾਲ ਕੇ ਰੱਖੋ।'

'ਸੰਭਾਲ ਕੇ ਕਿਵੇਂ ਰੱਖੀਏ? ਭੜੋਲੇ ਵਿਚ ਪਾ ਦੇਈਏ?'

'ਉਹ ਤਾਂ ਕਹਿੰਦਾ ਹੈ ਕਿ ਵਿਆਹ ਸ਼ਾਦੀਆਂ ਵੇਲੇ ਵੀ ਤੁਸੀਂ ਸਭ ਕੁਝ ਲੁਕ-ਲੁਕਾ ਕੇ ਕਰਿਆ ਕਰੋ ਤੇ ਬਹੁਤਾ ਚਿੜਿਆ ਨਾ ਕਰੋ ਕਿਉਂਕਿ ਤੁਹਾਡੇ ਚਿੜਣ ਉੱਤੇ ਉਹ ਲੋਕ ਸਗੋ ਜ਼ਿੱਦ ਕਰਦੇ ਹਨ ਤੇ ਤੁਹਾਨੂੰ ਤੰਗ ਕਰਦੇ ਹਨ।'

'ਇਹ ਤਾਂ ਫਿਰ ਜੀਊਂਦਿਆਂ ਹੀ ਮਰਨ ਵਾਲੀ ਗੱਲ ਹੋਈ। ਜੇਕਰ ਅਸੀਂ ਘਰੋਂ ਨਾ ਨਿਕਲਦੇ ਤਾਂ ਚੌਧਰੀ ਦੇ ਮੁੰਡੇ ਨੇ ਸਾਡੇ ਨਾਲ ਤਾਂ ਘੱਟ ਨਹੀਂ ਸੀ ਕਰਨੀ। ਭਲਾ ਹੋਵੇ ਰਣਬੀਰ ਸਿੰਘ ਦਾ, ਇਹ ਸਾਨੂੰ ਬਚਾ ਕੇ ਲੈ ਆਇਆ ਹੈ!' ਰਾਮ ਲਾਲ ਨੇ ਕਿਹਾ।

ਰਾਮ ਲੁਭਾਇਆ ਤੇ ਰਾਮ ਲਾਲ ਇਹ ਗੱਲਾਂ ਕਰ ਰਹੇ ਸਨ ਤੇ ਇਨ੍ਹਾਂ ਨੇ ਫੈਸਲਾ ਕੀਤਾ ਕਿ ਅੱਜ ਇੱਥੇ ਹੀ ਅਰਾਮ ਕਰੀਏ ਤੇ ਸ਼ਾਮ ਨੂੰ ਇੱਥੋਂ ਜਾਵਾਂਗੇ। ਦੁਪਹਿਰਾਂ ਵੇਲੇ ਰਾਮ ਲੁਭਾਏ ਦੀ ਡਿਉਢੀ ਦਾ ਬੂਹਾ ਕਿਸੇ ਨੇ

ਖੜਕਾਇਆ ਤੇ ਅਵਾਜ਼ ਦਿੱਤੀ-'ਰਾਮ ਲੁਭਾਏ!' ਰਾਮ ਲੁਭਾਏ ਨੇ ਰਣਬੀਰ ਸਿੰਘ ਨੂੰ ਕਿਹਾ ਕਿ ਤੂੰ ਜ਼ਰਾ ਅੰਦਰ ਜਾ ਕੇ ਲੁਕ ਜਾ ਤੇ ਮੈਂ ਵੇਖਾਂ ਕਿ ਕੌਣ ਹੈ?' ਤੇ ਆਪ ਬਾਹਰ ਚਲਾ ਗਿਆ। ਉਸ ਨੇ ਬਾਹਰ ਜਾ ਕੇ ਵੇਖਿਆ ਕਿ ਦੋ ਸਿਪਾਹੀ ਤੇ ਨਾਲ ਰਾਮ ਲਾਲ ਦੇ ਪਿੰਡ ਦੇ ਚੌਧਰੀ ਦਾ ਨੌਕਰ ਹੈ। ਉਨ੍ਹਾਂ ਰਾਮ ਲੁਭਾਏ ਨੂੰ ਵੇਖਦਿਆਂ ਹੀ ਪੁੱਛਿਆ-'ਜੀ ਰਾਮ ਲਾਲ ਤੁਹਾਡੇ ਘਰ ਆਇਆ ਹੈ?'

'ਨਹੀਂ।'

'ਪਤਾ ਨਹੀਂ, ਏਡੀ ਛੇਤੀ ਕਿੱਧਰ ਚੱਲਾ ਗਿਆ ਹੈ!'

ਚੌਧਰੀ ਦੇ ਨੌਕਰ ਨੇ ਕਿਹਾ।

'ਕੀ ਗੱਲ ਹੋਈ ਹੈ?' ਰਾਮ ਲੁਭਾਏ ਨੇ ਪੁੱਛਿਆ।

'ਚੌਧਰੀ ਦੇ ਪੁੱਤਰ ਸਲੀਮ ਖਾਂ ਤੇ ਨੌਕਰ ਗੁਲਾਮ ਰਸੂਲ ਦੋਹਾਂ ਨੂੰ ਮਾਰ ਕੇ ਸੁੱਟ ਗਏ ਹਨ।'

'ਰਾਮ ਲਾਲ ਵਿਚ ਏਨੀ ਦਲੇਰੀ ਕਿੱਥੋਂ ਆ ਗਈ?'

'ਰਾਮ ਲਾਲ ਵਿਚ ਏਨੀ ਦਲੇਰੀ ਨਹੀਂ ਆਈ, ਉਸ ਦਾ ਪੁੱਤਰ ਤੇ ਭਤੀਜਾ ਸਿੱਖ ਬਣ ਗਏ ਹਨ, ਇਹ ਸਭ ਉਨ੍ਹਾਂ ਦੀ ਹੀ ਕਾਰਸਤਾਨੀ ਹੈ, ਉਹੋ ਰਾਮ ਲਾਲ ਦੇ ਘਰ ਆਏ ਤੇ ਉਸ ਨੂੰ ਲੈ ਗਏ ਜਾਪਦੇ ਹਨ।'

'ਠੀਕ ਹੋਵੇਗਾ, ਪਰ ਇੱਥੇ ਨਹੀਂ ਆਏ। ਮੈਂ ਉਹਨਾਂ ਨੂੰ ਘਰ ਵਾੜ ਕੇ ਮਰਨਾ ਹੈ?'

'ਰਾਮ ਲਾਲ ਦੇ ਘਰ ਵਾਲੀ ਤੇ ਉਸ ਦੀ ਲੜਕੀ ਵੀ ਨਾਲ ਹੀ ਹੈ।'

'ਫਿਰ ਉਹ ਕਿਤੇ ਦਰਿਆ ਦੇ ਕਿਨਾਰੇ ਜੰਗਲ ਵੱਲ ਹੀ ਚਲੇ ਗਏ ਹੋਣੇ ਹਨ। ਉਹ ਇੱਧਰ ਨਹੀਂ ਆਏ।'

'ਤੁਹਾਡੇ ਰਿਸ਼ਤੇਦਾਰ ਸਨ, ਇਸ ਲਈ ਖਿਆਲ ਸੀ ਕਿ ਇੱਥੇ ਹੀ ਆਏ ਹੋਣਗੇ, ਪਰ ਹੱਛਾ.......।'

ਦੋਵੇਂ ਸਿਪਾਹੀ ਤੇ ਚੌਧਰੀ ਦਾ ਨੌਕਰ ਮੁੜ ਗਏ ਤੇ ਰਾਮ ਲੁਭਾਇਆ ਅੰਦਰ ਆ ਗਿਆ। ਅੱਗੇ ਬੂਹਾ ਢੋਇਆ ਹੋਇਆ ਸੀ, ਪਰ ਹੁਣ ਉਸ ਨੇ ਬਿਲਕੁਲ ਹੀ ਖੋਲ੍ਹ ਦਿੱਤਾ ਕਿ ਕਿਸੇ ਨੂੰ ਸ਼ੱਕ ਪਵੇ ਹੀ ਨਾ। ਅੰਦਰ ਆ ਕੇ ਉਸ ਨੇ ਰਾਮ ਲਾਲ ਨੂੰ ਕਿਹਾ 'ਵੀਰ ਜੀ! ਸ਼ਾਮ ਤਕ ਤੁਹਾਨੂੰ ਵੀ ਜ਼ਰਾ ਅੰਦਰ ਹੀ ਵੜਨਾ ਪੈਣਾ ਹੈ। ਚੌਧਰੀ ਦਾ ਨੌਕਰ ਦੋ ਸਿਪਾਹੀ ਲੈ ਕੇ ਆਇਆ ਸੀ ਤੇ ਤੁਹਾਨੂੰ ਪੁੱਛਦੇ ਸਨ, ਪਰ ਮੈਂ ਕਹਿ ਦਿੱਤਾ ਹੈ ਕਿ ਇੱਥੇ ਕੋਈ ਨਹੀਂ ਆਇਆ।'

'ਚੌਧਰੀ ਦੇ ਮੁੰਡੇ ਤੇ ਨੌਕਰ ਦਾ ਪਤਾ ਨਹੀਂ ਕੀ ਹਾਲ ਹੈ!'

'ਉਹ ਮਰ ਗਏ ਹਨ, ਤਾਹੀਏਂ ਤਾਂ ਤੁਹਾਨੂੰ ਲੱਭਦੇ ਫਿਰਦੇ ਹਨ ਪਰ ਮੈਂ ਤਾਂ ਉਹਨਾਂ ਨੂੰ ਯਕੀਨ ਕਰਵਾ ਦਿੱਤਾ ਹੈ ਕਿ ਉਹ ਇੱਥੇ ਨਹੀਂ ਆਏ, ਉਹਨਾਂ ਦਾ ਵੀ ਇਹ ਵਿਚਾਰ ਹੈ ਕਿ ਰਣਬੀਰ ਸਿੰਘ ਤੁਹਾਨੂੰ ਕਿੱਧਰੇ ਦੂਰ ਹੀ ਲੈ ਗਿਆ ਹੈ।'

ਹੁਣ ਇਹ ਲੋਕ ਗੱਲਾਂ ਕਰਨੋਂ ਹਟ ਗਏ ਤੇ ਲੁਕ ਕੇ ਬੈਠ ਗਏ। ਰਾਮ ਲੁਭਾਇਆ ਬਾਹਰ ਵਿਹੜੇ ਵਿਚ ਆਣ ਬੈਠਾ।



# 4.

ਦਿਨ ਬੀਤ ਗਿਆ ਤੇ ਸੂਰਜ ਅਸਤ ਹੋਣ ਵਾਲਾ ਸੀ ਕਿ ਰਾਮ ਲੁਭਾਇਆ ਅੰਦਰ ਗਿਆ। ਕਹਿਣ ਲੱਗਾ, 'ਉਪਰੋਂ ਰਾਤ ਪੈ ਰਹੀ ਹੈ। ਕਿੱਥੇ ਜਾਓਗੇ, ਇੱਥੇ ਹੀ ਆਰਾਮ ਕਰੋ, ਤੇ ਸਵੇਰੇ ਚਲੇ ਜਾਣਾ।'

'ਨਹੀਂ, ਹੁਣ ਤੁਹਾਨੂੰ ਹੋਰ ਖਤਰੇ ਵਿਚ ਨਹੀਂ ਪਾਉਣਾ ਚਾਹੀਦਾ। ਸਾਡਾ ਹੁਣ ਚਲੇ ਹੀ ਜਾਣਾ ਠੀਕ ਹੈ।' ਰਣਬੀਰ ਸਿੰਘ ਨੇ ਕਿਹਾ।

'ਪਰ ਮੈਂ ਤੇ ਕਿਹਾ ਸੀ ਕਿ ਰਾਤ ਰਹੋ ਤੇ ਕੁਝ ਚਿਰ ਹੋਰ ਗੱਲਾਂ-ਬਾਤਾਂ ਕਰਦੇ ਰਹੀਏ। ਤੁਹਾਡੇ ਨਾਲ ਗੱਲਾਂ-ਬਾਤਾਂ ਕਰਨ ਦਾ ਬੜਾ ਹੀ ਅਨੰਦ ਆਉਂਦਾ ਹੈ। ਬਾਕੀ ਰਿਸ਼ਤੇਦਾਰ ਵੀ ਆਉਂਦੇ ਹਨ ਪਰ ਇਹੋ ਜਿਹੀਆਂ ਗੱਲਾਂ ਕਰਨ ਤੋਂ ਸਾਰੇ ਕੰਨੀ ਕਤਰਾਉਂਦੇ ਹਨ।'

'ਅਸੀਂ ਤਾਂ ਤੁਹਾਡੇ ਫਾਇਦੇ ਵਾਸਤੇ ਹੀ ਕਹਿੰਦੇ ਹਾਂ, ਪਰ ਜੇ ਤੁਸੀਂ ਇਸੇ ਤਰ੍ਹਾਂ ਚਾਹੁੰਦੇ ਹੋ ਤਾਂ ਫਿਰ ਰਹਿ ਪੈਂਦੇ ਹਾਂ ਤੇ ਸਵੇਰੇ ਹਨੇਰੇ ਹੀ ਤੁਰ ਪਵਾਂਗੇ।'

'ਰਵ੍ਹੋ, ਸਵੇਰੇ ਹੀ ਜਾਣਾ।' ਰਾਮ ਲੁਭਾਏ ਨੇ ਕਿਹਾ।

'ਚੰਗਾ, ਪਰ ਜੇ ਕੋਈ ਗੱਲ ਹੋ ਗਈ ਤਾਂ ਫੇਰ ਨਾ ਦੋਸ਼ ਦੇਣਾ।'

'ਏਹੋ ਹੀ ਨਾ, ਪਈ ਮੈਨੂੰ ਵੀ ਤੁਹਾਡੇ ਨਾਲ ਹੀ ਜਾਣਾ ਪੈ ਜਾਊ, ਹੋਰ ਕੀ? ਮੈਂ ਵੀ ਚਲੇ ਜਾਵਾਂਗਾ, ਏਥੇ ਹਰ ਵੇਲੇ ਖਤਰਿਆਂ ਦੇ ਮੂੰਹ ਵਿਚ ਰਹਿਣਾ, ਇਹ ਗੱਲ ਮੈਨੂੰ ਵੀ ਕਿੰਨੇ ਚਿਰ ਤੋਂ ਰੜਕ ਰਹੀ ਹੈ।'

'ਕਿਉਂ ਤੁਹਾਨੂੰ ਅਕੱਲਿਆਂ ਨੂੰ ਕਾਹਦਾ ਖਤਰਾ ਹੈ?'

'ਤੇ ਅਕੱਲਿਆਂ ਸਵਾਦ ਵੀ ਕਾਹਦਾ ਹੈ? ਖਤਰੇ ਨੂੰ ਮੁੱਖ ਰੱਖ ਕੇ ਹੀ

ਤਾਂ ਮੈਂ ਕੁੜੀਆਂ ਮੁੰਡਿਆਂ ਨੂੰ ਕਰਤਾਰਪੁਰ (ਜਲੰਧਰ) ਘੱਲਿਆ ਹੋਇਆ ਹੈ।'

'ਤੇ ਤੁਸਾਂ ਵੀ ਉੱਥੇ ਹੀ ਜਾਣਾ ਹੈ ਕਿ ਸਾਡੇ ਨਾਲ?'

'ਤੁਹਾਡੇ ਨਾਲ।'

'ਕਿਉਂ?'

'ਮੈਂ ਵੀ ਜੰਗਲ ਵੇਖਣਾ ਚਾਹੁੰਦਾ ਹਾਂ। ਸੁਣਦਾ ਹਾਂ ਕਿ ਸਿੰਘ ਜੰਗਲ ਵਿਚ ਰਹਿੰਦੇ ਹਨ ਤੇ ਉੱਥੇ ਰਹਿਣਾ ਔਖਾ ਹੈ, ਪਰ ਸਿੰਘ ਕਿਵੇਂ ਰਹਿੰਦੇ ਹਨ, ਇਹ ਵੇਖਣਾ ਚਾਹੁੰਦਾ ਹਾਂ।'

'ਤੇ ਪਰਿਵਾਰ ਨੂੰ ਦੱਸ ਕੇ ਜਾਣਾ ਚਾਹੀਦਾ ਹੈ, ਕਿਤੇ ਉਹ ਭੁਲੇਖੇ ਨਾਲ ਇੱਥੇ ਹੀ ਨਾ ਆ ਜਾਣ।'

'ਨਹੀਂ ਉਹ ਇੱਥੇ ਨਹੀਂ ਆਉਂਦੇ। ਮੈਂ ਤਾਂ ਉਨ੍ਹਾਂ ਨੂੰ ਕਿਹਾ ਹੋਇਆ ਹੈ ਕਿ ਮੈਂ ਤੁਹਾਡੇ ਕੋਲ ਛੇਤੀ ਹੀ ਆ ਜਾਵਾਂਗਾ।'

'ਪਰ ਜੇ ਤੁਸੀਂ ਛੇਤੀ ਨਾ ਗਏ, ਤਾਂ ਫਿਰ ਉਹ ਹੀ ਆਉਣਗੇ।'

'ਜੇ ਦੇਰ ਲੱਗਣੀ ਹੋਵੇਗੀ, ਤਾਂ ਸੁਨੇਹਾ ਭੇਜ ਦੇਵਾਂਗਾ।'

'ਇਹ ਗੱਲ ਠੀਕ ਹੈ, ਪਰ ਕਿੰਨਾ ਚਿਰ ਹੋ ਗਿਆ ਹੈ। ਉਨ੍ਹਾਂ ਨੂੰ ਗਏ ਨੂੰ?'

'੧੦ ਕੁ ਦਿਨ ਗਿਆਂ ਨੂੰ ਹੋਏ ਹਨ।'

'ਓਥੇ ਹੋਰ ਕੌਣ ਹੈ ਤੁਹਾਡਾ?'

'ਉੱਥੇ ਮੇਰੇ ਭਰਾ ਦੇ ਪੁੱਤਰ ਹਨ, ਉਨ੍ਹਾਂ ਕੋਲ ਗਏ ਹਨ।'

'ਉੱਥੇ ਖਤਰਾ ਨਹੀਂ?'

'ਓਥੇ ਸੋਢੀਆਂ ਦਾ ਨਗਰ ਹੈ, ਮੁਸਲਮਾਨ ਉੱਥੇ ਘੱਟ ਹੀ ਰਹਿੰਦੇ ਹਨ।'

'ਚੰਗਾ ਹੈ, ਠੀਕ ਹੈ।' ਰਾਮ ਲਾਲ ਨੇ ਕਿਹਾ।

'ਪਰ ਇੱਥੇ ਤਾਂ ਰਾਮ ਲਾਲ, ਹਨੇਰੀ ਝੁੱਲ ਰਹੀ ਹੈ। ਇਹ ਹਿੰਦੂ

ਜਗੀਰਦਾਰ ਤੇ ਵਜ਼ੀਰ ਸਗੋਂ ਮੁਸਲਮਾਨਾਂ ਤੋਂ ਵੀ ਭੈੜੇ ਬਣੇ ਹੋਏ ਹਨ। ਲਖਪਤ ਰਾਇ ਤਾਂ ਭਲਾ ਵਜ਼ੀਰ ਹੈ ਤੇ ਸਰਕਾਰੀ ਮੁਲਾਜ਼ਮ ਹੋਣ ਕਰਕੇ, ਉਸ ਨੇ ਤਾਂ ਮੁਗਲਾਂ ਦੀ ਤੇ ਨਵਾਬ ਜੀ ਦੀ ਹਜ਼ੂਰੀ ਕਰਨੀ ਹੀ ਹੋਈ, ਪਰ ਇਸ ਦਾ ਭਰਾ ਜਸਪਤ ਰਾਇ ਕੀ ਹੈ? ਇਹ ਠੀਕ ਹੈ ਕਿ ਬੜੀ ਵੱਡੀ ਜਾਗੀਰ ਹੈ, ਜਗੀਰ ਦਾ ਪ੍ਰਬੰਧ ਕਰਦਾ ਹੈ, ਪਰ ਉਹਦਾ ਤਾਂ ਉਸ ਕੋਲ ਕੋਈ ਨਹੀਂ। ਪਰ ਆਕੜ ਇਸ ਦੀ ਲਖਪਤ ਰਾਇ ਤੋਂ ਵਧੇਰੀ ਹੈ, ਤੇ ਫਿਰ ਅਜੀਬ ਗੱਲ ਇਹ ਹੈ ਕਿ ਆਕੜ ਹਿੰਦੂਆਂ ਦੇ ਖਾਸ ਕਰਕੇ ਸਿੱਖਾਂ ਲਈ ਹੀ ਹੈ, ਮੁਸਲਮਾਨਾਂ ਲਈ ਨਹੀਂ। ਮੁਸਲਮਾਨ ਚੌਧਰੀ ਤੇ ਛੋਟੇ-ਛੋਟੇ ਸਰਕਾਰੀ ਮੁਲਾਜ਼ਮ ਵੀ ਇਸ ਨੂੰ ਕੁਝ ਨਹੀਂ ਜਾਣਦੇ, ਤੇ ਇਹ ਉਨ੍ਹਾਂ ਨਾਲ ਵੱਧ ਘੱਟ ਗੱਲਾਂ ਵੀ ਨਹੀਂ ਕਰਦਾ, ਪਰ ਹਿੰਦੂਆਂ ਨਾਲ ਤਾਂ ਇਉ ਗੱਲਾਂ ਕਰਦਾ ਹੈ, ਜਿਵੇਂ ਉਨ੍ਹਾਂ ਨੂੰ ਛੱਡੇਗਾ ਨਹੀਂ। ਪਰ ਜੋ ਕੁਝ ਹੈ ਇਸ ਗੱਲ ਨੂੰ ਖੂਬ ਜਾਣਦੇ ਹਾਂ, ਤੇ 'ਹੰਕਾਰਿਆ ਸੋ ਮਾਰਿਆ' ਵਾਲੀ ਗੱਲ ਇਨ੍ਹਾਂ ਨਾਲ ਹੋ ਕੇ ਹੀ ਰਹਿਣੀ ਹੈ।'

'ਠੀਕ ਹੈ, ਇਹ ਹੁੰਦਾ ਹੀ ਆਇਆ ਹੈ। ਪੁਰਾਣੀਆਂ ਸਾਖੀਆਂ ਤੇ ਇਤਿਹਾਸ ਇਸੇ ਗੱਲ ਨੂੰ ਹੀ ਪ੍ਰਗਟ ਕਰ ਰਹੇ ਹਨ ਕਿ ਜਿਸ ਕਿਸੇ ਨੇ ਵੀ ਗਲਤ ਰਸਤਾ ਫੜਿਆ, ਉਸੇ ਉਸੇ ਨੂੰ ਸਜ਼ਾਵਾਂ ਮਿਲੀਆਂ ਤੇ ਹਾਰ ਦਾ ਮੂੰਹ ਵੇਖਣਾ ਹੀ ਪਿਆ ਹੈ।' ਰਾਮ ਲਾਲ ਨੇ ਕਿਹਾ।

ਰਾਮ ਲੁਭਾਏ ਨੇ ਕਿਹਾ, 'ਅਜੇ ਸੱਤਾਂ ਅੱਠਾਂ ਦਿਨਾਂ ਦੀ ਹੀ ਗੱਲ ਹੈ, ਏਮਨਾਬਾਦ ਦੇ ਨਾਲ ਹੀ ਇਕ ਛੋਟੇ ਜਿਹੇ ਪਿੰਡ ਜਲਾਲਾਬਾਦ ਵਿਚ ਇਕ ਹਿੰਦੂ ਦਾ ਇਕ ਮੁਸਲਮਾਨ ਨਾਲ ਝਗੜਾ ਹੋ ਗਿਆ। ਮੁਸਲਮਾਨ ਨੇ ਉਸ ਨੂੰ ਕੁੱਟਮਾਰ ਕੀਤੀ ਤੇ ਗਾਲ੍ਹਾਂ ਕੱਢੀਆਂ,ਬਾਕੀ ਮੁਸਲਮਾਨਾਂ ਨੇ ਵੀ ਮੁਸਲਮਾਨ ਦੀ ਮੱਦਦ ਕੀਤੀ ਪਰ ਦੋ ਘਰ ਹਿੰਦੂਆਂ ਦੇ ਸਨ, ਉਹ ਬੋਲੇ ਵੀ ਨਾ। ਬੋਲਦੇ ਵੀ ਕਿਵੇਂ? ਜੇ ਬੋਲਦੇ ਤਾਂ ਉਨ੍ਹਾਂ ਦੀ ਵੀ ਬੇਇੱਜ਼ਤੀ ਹੁੰਦੀ ਤੇ ਉਨ੍ਹਾਂ ਨੂੰ ਵੀ ਹਾਰ ਦਾ ਮੂੰਹ ਦੇਖਣਾ ਪੈਂਦਾ! ਜਿਸ ਹਿੰਦੂ ਦੀ ਬੇਇੱਜ਼ਤੀ ਹੋਈ ਸੀ, ਉਹ ਏਮਨਾਬਾਦ ਆਇਆ ਤੇ ਉਸ ਨੇ ਦੀਵਾਨ ਜਸਪਤ ਰਾਇ ਕੋਲ ਸ਼ਿਕਾਇਤ ਲਾਈ ਕਿ ਪਿੰਡ ਦੇ ਮੁਸਲਮਾਨ ਉਸ ਨੂੰ ਨਾਜਾਇਜ਼ ਤੰਗ ਕਰ ਰਹੇ ਹਨ ਤੇ

ਨਬੀ ਬਖਸ਼ ਨੇ ਤਾਂ ਉਸ ਦੀ ਬੇਇੱਜ਼ਤੀ ਕੀਤੀ ਤੇ ਉਸ ਨੂੰ ਮਾਰਿਆ ਕੁੱਟਿਆ ਇਸ ਲਈ ਉਸ ਦੀ ਮੱਦਦ ਕੀਤੀ ਜਾਏ। ਦੀਵਾਨ ਜਸਪਤ ਰਾਇ ਪਹਿਲੇ ਤਾਂ ਤਿੜਿਆ ਤੁੜਿਆ ਉਸ ਪਿੰਡ ਪਹੁੰਚਾ, ਪਰ ਜਦ ਵੇਖਿਆ ਕਿ ਜੇ ਉਸ ਨੇ ਹਿੰਦੂ ਦੀ ਮੱਦਦ ਕੀਤੀ ਤਾਂ ਮੁਸਲਮਾਨ ਉਸ ਦੇ ਵਿਰੁੱਧ ਹੋ ਜਾਣਗੇ ਤੇ ਹੋ ਸਕਦਾ ਹੈ ਕਿ ਉਸ ਦੀ ਬੇਇੱਜ਼ਤੀ ਵੀ ਕਰ ਦੇਣ, ਤਾਂ ਉਹ ਉਸੇ ਵੇਲੇ ਹਿੰਦੂ ਨੂੰ ਕੋਲ ਬੁਲਾ ਕੇ ਕਹਿਣ ਲੱਗਾ, 'ਬਈ ਤੂੰ ਇਸ ਗੱਲ ਨੂੰ ਚੇਤੇ ਰੱਖ ਕਿ ਇਸ ਵੇਲੇ ਰਾਜ ਤਾਂ ਮੁਸਲਮਾਨਾਂ ਦਾ ਹੈ ਤੇ ਜਿਸ ਦਾ ਰਾਜ ਹੋਵੇ, ਉਸ ਦਾ ਹੀ ਵਾਧਾ ਹੁੰਦਾ ਹੈ, ਇਸ ਲਈ ਚੁੱਪ ਕਰਕੇ ਦਿਨ ਕੱਟ, ਤੇ ਉਸ ਦੀ ਮਿੰਨਤ ਮੁਥਾਜੀ ਕਰ ਕੇ ਉਸ ਨਾਲ ਸੁਲਾਹ ਕਰ ਲੈ। ਬਾਕੀ ਜੇ ਕਹੇਂ ਕਿ ਮੁਕਾਬਲਾ ਕਰੇਂ, ਤਾਂ ਇਹ ਗੱਲ ਨਹੀਂ ਬਣਨੀ।' ਸੋ ਇਹ ਹਾਲਤ ਤਾਂ ਹੈ ਇਹਨਾਂ ਮੁਗਲਾਂ ਦੇ ਗੁਲਾਮ ਲੋਕਾਂ ਦੀ । ਇਹ ਮੁਸਲਮਾਨਾਂ ਦੀ ਹੀ ਗੱਲ ਕਰਨ ਵਾਲੇ ਹਿੰਦੂ ਤਾਂ ਮੁਸਲਮਾਨਾਂ ਤੋਂ ਵੀ ਭੈੜੇ ਸਾਬਤ ਹੋ ਰਹੇ ਹਨ।'

ਰਾਤ ਪੈਣ ਮਗਰੋਂ ਸਭ ਨੇ ਰੋਟੀਆਂ ਖਾਧੀਆਂ ਤੇ ਇਸ ਤਰ੍ਹਾਂ ਦੀਆਂ ਗੱਲਾਂ ਬਾਤਾਂ ਫੇਰ ਇਹ ਸਾਰੇ ਜਣੇ ਕਾਫ਼ੀ ਦੇਰ ਤਕ ਕਰਦੇ ਰਹੇ।

ਦਿਨ ਚੜ੍ਹੇ ਰਾਮ ਲਾਲ ਨੇ ਕਿਹਾ, 'ਰਾਤ ਤਾਂ ਸੁੱਖ ਦੀ ਬਤੀਤ ਹੋ ਗਈ ਹੈ, ਹੁਣ ਫੇਰ ਕੀ ਸਲਾਹ ਹੈ?'

'ਕੀ ਸਲਾਹ?' ਰਾਮ ਲੁਭਾਏ ਨੇ ਕਿਹਾ।

'ਚੱਲੋਗੇ ਸਾਡੇ ਨਾਲ?'

'ਅਜੇ ਨਹੀਂ।'

'ਫੇਰ ਅਸੀਂ ਚੱਲੀਏ?'

'ਤੁਸੀਂ ਜਾਓ ਪਰ ਇਹ ਕਰਨਾ ਕਿ ਮੈਨੂੰ ਇਕ ਵਾਰੀ ਲੈ ਜ਼ਰੂਰ ਜਾਣਾ।'

'ਫੇਰ ਕਦੋਂ?'

'ਜਦੋਂ ਵੀ ਆਵੋ! ਨਾਲੇ ਹੁਣ ਮੇਰੇ ਲਈ ਘੋੜੀ ਆਦਿ ਦਾ ਵੀ ਪ੍ਰਬੰਧ ਨਹੀਂ ਹੈ ਤੇ ਇਹ ਪ੍ਰਬੰਧ ਮੈਂ ਹੁਣ ਕਰ ਛੱਡਣਾ ਹੈ।'

'ਕਿਵੇਂ ਕਰੋਗੇ?'

'ਗਊ ਜਾਂ ਮੱਝ, ਇਕ ਚੀਜ਼ ਵੇਚ ਦਿਆਂਗੇ ਤੇ ਘੋੜੀ ਜਾਂ ਘੋੜਾ ਲੈ ਲਵਾਂਗਾ।'

'ਪਰ ਪਿੰਡ ਵਿਚ ਕਿਸੇ ਨਾਲ ਵਿਰੋਧ ਤਾਂ ਨਹੀਂ?'

'ਹੈ ਤਾਂ ਕਿਸੇ ਨਾਲ ਨਹੀਂ, ਤੇ ਆਪ ਕਿਸੇ ਨਾਲ ਕਰਨਾ ਵੀ ਨਹੀਂ, ਪਰ ਕੱਲ੍ਹ ਦਾ ਕੀ ਪਤਾ ਹੈ, ਕਿਸ ਨੇ ਵੈਰੀ ਬਣ ਜਾਣਾ ਹੈ?'

'ਚੰਗਾ, ਫੇਰ ਜੇ ਕੋਈ ਸਿੰਘਾਂ ਦਾ ਜਥਾ ਆਵੇ, ਤਾਂ ਉਸ ਨੂੰ ਕਹਿ ਭੇਜੀਏ ਕਿ ਤੁਹਾਨੂੰ ਨਾਲ ਲਈ ਆਉਣ।'

'ਹਾਂ ਕਹਿ ਦੇਣਾ, ਜੇ ਸਿੰਘ ਮੈਨੂੰ ਨਾਲ ਲਿਜਾਣ ਤਾਂ ਹੋਰ ਮੈਨੂੰ ਕੀ ਚਾਹੀਦਾ ਹੈ?'

'ਜ਼ਰੂਰ ਕਹਿ ਦਿਆਂਗੇ, ਪਰ ਤੁਸੀਂ ਫੇਰ ਢਿੱਲ ਨਾ ਕਰਨੀ, ਤਿਆਰ ਰਹਿਣਾ!'



# 5.

ਰਣਬੀਰ ਸਿੰਘ, ਰਾਮ ਲਾਲ, ਵਿਦਿਆ ਤੇ ਸੋਮਾਂ ਰਾਮ ਲੁਭਾਏ ਦੇ ਘਰੋਂ ਸਵੇਰੇ ਮੂੰਹ ਹਨੇਰੇ ਹੀ ਨਿਕਲੇ ਤੇ ਸੂਰਜ ਚੜ੍ਹਨ ਤੋਂ ਪਹਿਲੇ ਹੀ ਰਾਵੀ ਦੀਆਂ ਝੱਲਾਂ ਵਿਚ ਦਰਿਆ ਦੇ ਕਿਨਾਰੇ ਪੁੱਜ ਗਏ। ਰਾਮ ਲੁਭਾਏ ਦਾ ਪਿੰਡ ਏਮਨਾਬਾਦ ਤੋਂ ਕੋਈ ੧੦ ਕੁ ਮੀਲਾਂ 'ਤੇ ਸੀ, ਰਾਮ ਲਾਲ ਦਾ ਤਿੰਨ ਕੁ ਮੀਲਾਂ 'ਤੇ। ਇਸ ਇਲਾਕੇ ਦੇ ਸਾਰੇ ਹੀ ਹਿੰਦੂ ਖੱਤਰੀ ਜਸਪਤ ਤੇ ਲਖਪਤ ਰਾਇ ਆਦਿ ਦੇ ਸਹਾਰੇ ਸਨ, ਪਰ ਇਹ ਹਿੰਦੂਆਂ ਦੀ ਉੱਕਾ ਹੀ ਕੋਈ ਮੱਦਦ ਨਹੀਂ ਸਨ ਕਰਦੇ, ਪਰ ਹਿੰਦੂਆਂ ਦੀ ਸੱਚੇ ਦਿਲੋਂ ਮੱਦਦ ਕਰਨ ਵਾਲੇ, ਸਿੰਘਾਂ ਦੇ ਇਹ ਵੱਡੇ ਦੋਖੀ ਬਣੇ ਹੋਏ ਸਨ। ਸਿੰਘਾਂ ਦੀ ਮੱਦਦ ਕਰਨ ਵਾਲੇ ਹਿੰਦੂਆਂ ਨੂੰ ਵੀ ਇਹ ਫੜਵਾਉਂਦੇ ਤੇ ਮਰਵਾਉਂਦੇ ਸਨ—ਇਸ ਤਰ੍ਹਾਂ ਦੇ ਇਹ ਖੱਤਰੀ ਸਨ—ਜੋ ਹਰ ਵੇਲੇ ਹਿੰਦੂਆਂ ਨੂੰ ਏਹੀ ਉਪਦੇਸ਼ ਦਿੰਦੇ ਰਹਿੰਦੇ ਸਨ ਕਿ ਤੁਸੀਂ ਕਿਉਂ ਸਿੱਖਾਂ ਦੀ ਬਾਣੀ ਪੜ੍ਹਦੇ ਹੋ। ਸਿੱਖ ਗੁਰੂਆਂ ਨੇ ਤਾਂ ਆਪਣਾ ਵੱਖਰਾ ਪੰਥ ਚਲਾ ਦਿੱਤਾ ਹੈ! ਤੇ ਤੁਸੀਂ ਕਿਉਂ ਉਨ੍ਹਾਂ ਨੂੰ ਮੰਨਦੇ ਹੋ, ਕਿਉਂ ਉਨ੍ਹਾਂ ਦੀ ਬਾਣੀ ਪੜ੍ਹਦੇ ਹੋ? ਇਹ ਸਿੱਖ ਲੋਕ ਜੇ ਤੁਹਾਡੀ ਕੋਈ ਮੱਦਦ ਕਰਦੇ ਹਨ ਤਾਂ ਇਸ ਲਈ ਨਹੀਂ ਕਰਦੇ ਕਿ ਇਹ ਤੁਹਾਡੇ ਹਮਦਰਦ ਹਨ, ਸਗੋਂ ਇਹ ਤਾਂ ਬੇਆਸਰਾ ਲੋਕ ਹਨ, ਜੰਗਲ ਵਿਚ ਰਹਿਣ ਕਰਕੇ, ਇਹ ਜੰਗਲੀ ਹੀ ਹੋ ਗਏ ਹਨ, ਇਹ ਡਰਦੇ ਮਾਰੇ ਨਾ ਪਿੰਡਾਂ ਤੇ ਨਾ ਸ਼ਹਿਰਾਂ ਵਿਚ ਵੜਦੇ ਹਨ, ਪਰ ਭੁੱਖੇ ਮਰਦੇ, ਜੰਗਲਾਂ ਤੋਂ ਬਾਹਰ ਆ ਕੇ ਫਸਲਾਂ ਤਬਾਹ ਕਰਦੇ ਤੇ ਖੂਨ-ਖਰਾਬਾ ਕਰਦੇ ਫਿਰਦੇ ਹਨ, ਇਸ ਲਈ ਐਸੇ ਲੋਕਾਂ ਨੂੰ ਬਿਲਕੁਲ ਨੇੜੇ ਨਾ ਆਉਣ ਦਿਓ। ਬਿਲਕੁਲ ਇਹਨਾਂ ਦੇ ਗੁਰੂਆਂ ਦੀ ਬਾਣੀ ਨਾ ਪੜ੍ਹੋ। ਆਪਣੇ ਦੇਵੀ

ਦੇਵਤਿਆਂ ਨੂੰ ਮੰਨਣੋਂ ਕਿਉਂ ਹਟਦੇ ਜਾਂਦੇ ਹੋ?

ਇਹੋ ਜਿਹਾ ਪ੍ਰਚਾਰ ਕਰਨ ਵਾਲੇ ਜਸਪਤ ਤੇ ਲਖਪਤ ਰਾਇ ਨੂੰ ਜੇ ਕੋਈ ਆਖਦਾ ਕਿ ਜੇਹੜੇ ਸਾਡੀ ਮੱਦਦ ਕਰਦੇ ਹਨ, ਸਾਨੂੰ ਔਖੇ ਸਮੇਂ ਆ ਕੇ ਬਚਾਉਂਦੇ ਤੇ ਜ਼ੁਲਮ ਕਰਨ ਵਾਲਿਆਂ ਦੇ ਸਿਰ ਧੜਾਂ ਤੋਂ ਜੁਦਾ ਕਰਦੇ ਹਨ, ਐਸੇ ਅਣਖੀਲਿਆਂ, ਬਹਾਦਰਾਂ ਤੇ ਧਰਮੀ ਬੰਦਿਆਂ ਨੂੰ ਤਾਂ ਅਸੀਂ ਛੱਡ ਦੇਈਏ, ਉਨ੍ਹਾਂ ਨੂੰ ਘਰਾਂ ਵਿਚ ਨਾ ਵੜਨ ਦੇਈਏ, ਪਰ ਤੁਹਾਡੇ ਵਰਗੇ ਮੁਗਲਾਂ ਦੇ ਜੀ ਹਜ਼ੂਰੀਆਂ, ਬੇ-ਅਣਖੀਆਂ ਤੇ ਬੇ-ਧਰਮੀਆਂ ਦੀਆਂ ਗੱਲਾਂ ਮੰਨੀਏ, ਇਹ ਸਾਡੀ ਕਿੱਧਰ ਦੀ ਸਿਆਣਪ ਹੈ?

ਉਨ੍ਹਾਂ ਪਰਉਪਕਾਰੀ ਗੁਰੂਆਂ, ਜਿਨ੍ਹਾਂ ਜ਼ੁਲਮ ਵਿਰੁੱਧ ਅਵਾਜ਼ ਉਠਾਈ, ਜ਼ੁਲਮ ਦਾ ਮੁਕਾਬਲਾ ਕੀਤਾ, ਜ਼ੁਲਮ ਨੂੰ ਖਤਮ ਕਰਨ ਦੀ ਖਾਤਰ ਆਪਣੀਆਂ ਕੁਰਬਾਨੀਆਂ ਦੇਣ ਵਾਲੇ ਗੁਰੂਆਂ ਦੀ ਬਾਣੀ ਨੂੰ ਕਿਉਂ ਨਾ ਪੜ੍ਹੀਏ? ਸਹਾਇਤਾ ਕਰ ਸਕਣ ਵਾਲੇ, ਜ਼ੁਲਮ ਵਿਰੁੱਧ ਕੁਝ ਵੀ ਸਹਾਇਤਾ ਨਾ ਕਰਨ ਵਾਲੇ ਦੇਵੀ ਦੇਵਤਿਆਂ ਦੀ ਬੇਅਰਥ ਪੂਜਾ ਪਏ ਕਰੀਏ, ਤਾਂ ਸਾਨੂੰ ਅਕਲਮੰਦ ਕੌਣ ਆਖੇਗਾ? ਤੁਸੀਂ ਬੇਗੈਰਤ, ਬੇਅਣਖੇ ਤੇ ਮਤਲਬ-ਪ੍ਰਸਤ ਲੋਕਾਂ ਦੀ ਕਿਹੜੀ ਗੱਲ ਹੈ ਜੋ ਚਾਹੁੰਦੇ ਹਨ ਕਿ ਅਸੀਂ ਸੁਖੀ ਰਹੀਏ, ਅਸੀਂ ਮਹਲਾਂ ਤੇ ਮਹਿਲ ਮਾੜੀਆਂ ਵਿਚ ਅਨੰਦ ਲਈਏ, ਦੂਜੇ ਭਾਵੇਂ ਮਰਨ ਤੇ ਭਾਵੇਂ ਜੀਊਣ। ਇਸ ਲਈ ਤੁਹਾਡੇ ਉਪਦੇਸ਼ ਨੂੰ ਕਿਵੇਂ ਮੰਨਿਆ ਜਾ ਸਕਦਾ ਹੈ?

ਇਹੋ ਜੇਹੇ ਜਵਾਬ ਉਹ ਹਿੰਦੂ ਜ਼ਰੂਰ ਦੇਂਦੇ ਜਿਨ੍ਹਾਂ ਨੇ ਪਿੰਡ ਛੱਡ ਕੇ ਨੱਸਣਾ ਤੇ ਫਿਰ ਸਿੱਖ ਬਣ ਜਾਣ ਦਾ ਪ੍ਰੋਗਰਾਮ ਬਣਾਇਆ ਹੁੰਦਾ ਸੀ। ਇਹ ਜਸਪਤ ਤੇ ਲਖਪਤ ਰਾਇ ਦੋਵੇਂ ਭਰਾ ਆਪਣੇ ਵੱਲੋਂ ਇਹ ਪ੍ਰਚਾਰ ਕਰ ਕੇ ਸਮਝਾਂਦੇ ਸਨ ਕਿ ਅਸੀਂ ਲੋਕਾਂ ਨੂੰ ਸਿੱਖ ਬਣਨ ਤੋਂ ਰੋਕ ਰਹੇ ਹਾਂ, ਪਰ ਨਹੀਂ ਇਹ ਗੱਲ ਨਹੀਂ ਸੀ, ਇਨ੍ਹਾਂ ਦੀਆਂ ਗੱਲਾਂ ਨਾਲ ਹਿੰਦੂ ਲੋਕ ਸਗੋਂ ਸਿੱਖ ਬਣਨ ਲਈ ਵਧੇਰੇ ਪਰੇਰੇ ਜਾ ਰਹੇ ਸਨ ਤੇ ਜਿੰਨਾ ਇਹ ਵਧੇਰੇ ਰੋਕਣ ਦਾ ਜ਼ੋਰ ਲਾਉਂਦੇ ਸਨ ਓਨੇ ਹੀ ਵਧੇਰੇ ਜ਼ੋਰ ਨਾਲ ਹਿੰਦੂ ਲੋਕ ਸਿੱਖ ਬਣਦੇ ਜਾ ਰਹੇ ਸਨ। ਰਾਮ ਲੁਭਾਏ ਨੇ ਵੀ ਇਹੋ ਗੱਲ ਦੋ ਚਾਰ ਦਿਨ ਪਹਿਲੋਂ ਜਸਪਤ ਰਾਇ

ਦੇ ਇਕ ਆਦਮੀ ਨੂੰ ਕਹੀ ਸੀ, ਜੋ ਇਕ ਰਾਤ, ਰਸਤੇ ਰਸਤੇ ਜਾਂਦਾ ਇਸ ਦੇ ਘਰ ਠਹਿਰਿਆ ਸੀ।

ਰਾਵੀ ਦੀਆਂ ਝੱਲਾਂ ਵਿਚ ਪੁੱਜ ਕੇ ਰਾਮ ਲਾਲ ਨੇ ਰਣਬੀਰ ਸਿੰਘ ਨੂੰ ਪੁੱਛਿਆ, 'ਹੁਣ ਕੀ ਪ੍ਰੋਗਰਾਮ ਹੈ?'

'ਹੁਣ ਅਸਾਂ ਕਾਹਨੂੰਵਾਨ ਦੀ ਛੰਬ ਨੂੰ ਜਾਣਾ ਹੈ ਤੇ ਜੰਗਲੋਂ-ਜੰਗਲ ਦੇ ਰਸਤੇ ਨੂੰ ਜਾਣਾ ਹੈ।'

'ਕਿੰਨੇ ਦਿਨ ਲੱਗਣਗੇ?'

'ਤਿੰਨ ਚਾਰ ਦਿਨ ਲੱਗ ਹੀ ਜਾਣਗੇ।'

ਰਣਬੀਰ ਸਿੰਘ ਰਸਤੇ ਦਾ ਜਾਣੂ ਸੀ, ਸੋ ਚੌਂਹ ਚੌਂਹ ਦਿਨਾਂ ਵਿਚ ਹੀ ਇਹ ਕਾਹਨੂੰਵਾਨ ਜਾ ਪੁੱਜੇ। ਅੱਗੇ ਰਾਮ ਲਾਲ ਦਾ ਭਰਾ, ਚੁਰੰਜੀ ਰਾਮ, ਉਸ ਦਾ ਪੁੱਤਰ ਰਣਧੀਰ ਸਿੰਘ ਸੀ, ਸੋਮਾਂ ਤੇ ਉਸ ਦਾ ਘਰ ਵਾਲਾ ਰਾਧੂ, ਜੋ ਹੁਣ ਰਾਧਾ ਸਿੰਘ ਬਣ ਚੁੱਕਾ ਸੀ, ਸਾਰੇ ਹੀ ਮਿਲ ਪਏ।

ਇਸ ਸਮੇਂ ਕੋਈ ੧੦੦ ਕੁ ਸਿੰਘਣੀਆਂ ਇੱਥੇ ਸਨ, ਜੋ ਲੰਗਰ ਆਦਿ ਦੀ ਸੇਵਾ ਕਰ ਕੇ ਆਪਣੇ ਸਮੇਂ ਨੂੰ ਸਫਲ ਕਰਦੀਆਂ ਸਨ। ਦੋ ਕੁ ਹਜ਼ਾਰ ਦੇ ਕਰੀਬ ਸਿੰਘ ਸੀ। ਸੋ ਇੰਨਾ ਰੌਣਕ ਵਾਲਾ ਇਹ ਜੰਗਲ ਕੀ ਸੀ, ਜੰਗਲ ਵਿਚ ਮੰਗਲ ਦਾ ਨਜ਼ਾਰਾ ਪੇਸ਼ ਕਰ ਰਿਹਾ ਸੀ। ਐਨ ਜੰਗਲ ਦੇ ਵਿਚਕਾਰ ਅੱਧੇ ਕੁ ਮੀਲ ਦਾ ਇਕ ਛੱਪੜ ਸੀ, ਜਿਸ ਨੂੰ ਛੰਬ ਆਖਦੇ ਸਨ ਤੇ ਇਸ ਦੇ ਚਾਰੇ ਪਾਸੇ ਹੀ ੭-੭, ੮-੮ ਮੀਲ ਤਕ ਜੰਗਲ ਹੀ ਜੰਗਲ ਸੀ। ਛੰਬ ਦੇ ਨਾਲ ਕੋਈ ਡੇਢ ਦੋ ਮੀਲ ਐਸੀ ਥਾਂ ਸੀ, ਜਿਸ ਨੂੰ ਸਿੰਘਾਂ ਨੇ ਮੈਦਾਨ ਵਾਂਗੂੰ ਬਣਾਇਆ ਹੋਇਆ ਸੀ। ਇਸੇ ਥਾਂ ਵਿਚ ਹੀ ਸਿੰਘਾਂ ਨੇ ੧੦੦ ਕੁ ਗਜ ਐਸੀ ਥਾਂ ਬਣਾਈ ਹੋਈ ਸੀ, ਜੋ ਉੱਚੀ ਕੀਤੀ ਹੋਈ ਸੀ ਤੇ ਉਸ ਨੂੰ ਤੰਬੂ ਕਨਾਤਾਂ ਆਦਿ ਨਾਲ ਢੱਕਿਆ ਹੋਇਆ ਸੀ। ਇਥੇ ਹੀ ਸਿੰਘ ਮਹਾਰਾਜ ਦਾ ਪ੍ਰਕਾਸ਼ ਕਰਦੇ, ਦੀਵਾਨ ਲਾਉਂਦੇ ਤੇ ਮੀਂਹ ਆਦਿ ਦੇ ਸਮਿਆਂ ਵਿਚ ਆਰਾਮ ਕਰਦੇ ਸਨ।

ਇਸੇ ਤਰ੍ਹਾਂ ਹੀ ਥੋੜ੍ਹੀ ਜਿਹੀ ਥਾਂ ਸਿੰਘਣੀਆਂ ਵਾਸਤੇ ਬਣਾਈ ਹੋਈ

ਜਿੱਥੇ ਮੀਂਹ ਆਦਿਕ ਦੇ ਸਮੇਂ ਉਹ ਆਰਾਮ ਕਰਦੀਆਂ ਸਨ। ਖ਼ਾਸ ਕਰਕੇ ਬਰਸਾਤਾਂ ਆਦਿ ਦੇ ਸਮੇਂ ਇਸੇ ਜੰਗਲ ਵਿਚ ਹੀ ਸਿੰਘ ਦਿਨ ਗੁਜ਼ਾਰਿਆ ਕਰਦੇ ਸਨ।

ਜਦੋਂ ਇਹ ਸਾਰੇ ਜਣੇ ਇੱਥੇ ਪੁੱਜੇ, ਤਾਂ ਅੱਗੇ ਵੀ ਜਸਪਤ ਤੇ ਲਖਪਤ ਦੀਆਂ ਹੀ ਗੱਲਾਂ ਹੋ ਰਹੀਆਂ ਸਨ ਕਿ ਇਨ੍ਹਾਂ ਖ਼ੱਤਰੀਆਂ ਨੇ ਪਤਾ ਨਹੀਂ ਸਿੰਘਾਂ ਵਿਰੁੱਧ ਏਨੀ ਹਨੇਰੀ ਕਿਉਂ ਚੁੱਕੀ ਹੋਈ ਹੈ? ਅਜੇ ਇਹੋ ਜੇਹੀਆਂ ਗੱਲਾਂ ਹੋ ਹੀ ਰਹੀਆਂ ਸਨ ਕਿ ਬਾਹਰੋਂ ਇਕ ਘੋੜ ਸਵਾਰ ਸਿੰਘ ਆਇਆ, ਜੋ ਖਬਰਾਂ ਲੈ ਕੇ ਆਇਆ ਸੀ।

'ਜਥੇਦਾਰ ਜੀ!'

'ਕੀ ਗੱਲ ਹੈ?'

'ਜਸਪਤ ਨੂੰ ਸਿੰਘਾਂ ਨੇ ਮਾਰ ਦਿੱਤਾ ਹੈ।'

'ਕਿੱਥੇ?'

'ਏਮਨਾਬਾਦ ਵਿਚ।'

'ਸਿੰਘ ਉੱਥੇ ਕੀ ਕਰਨ ਗਏ ਸਨ?'

'ਗੁ: ਰੋੜੀ ਸਾਹਿਬ ਗਏ ਸਨ ਤੇ ਉਹ ਚਾਹੁੰਦੇ ਸਨ ਕਿ ਵਿਸਾਖੀ ਦਾ ਇਸ਼ਨਾਨ ਕਰ ਕੇ ਚੱਲੀਏ।'

'ਫੇਰ?'

'ਜਸਪਤ ਨੇ ਸਿੰਘਾਂ ਨੂੰ ਇਸ਼ਨਾਨ ਕਰਨੋਂ ਰੋਕਣਾ ਚਾਹਿਆ ਸੀ।'

'ਫੇਰ ਸਿੰਘ ਰੁਕੇ ਨਹੀਂ?'

'ਉਹਨਾਂ ਨੇ ਰੁਕਣਾ ਕੀ ਸੀ, ਜਸਪਤ ਬੜਾ ਹੀ ਹੰਕਾਰੀ ਤੇ ਮੰਦੇ ਬਚਨ ਬੋਲਦਾ ਸੀ।'

'ਸਾਰੀ ਗੱਲ ਦਾ ਪਤਾ ਲੱਗ ਗਿਆ ਹੈ?'

'ਹਾਂ।'

'ਦੱਸੋ ਫੇਰ।'

ਗੱਲ ਇਹ ਸੀ ਕਿ ਦੋ ਕੁ ਸੌ ਸਿੰਘਾਂ ਦਾ ਜਥਾ ਸਿਆਲਕੋਟ ਦੇ ਜੰਗਲਾਂ ਵਿਚ ਸੀ, ਉਹ ਵਿਸਾਖੀ ਤੋਂ ਪਹਿਲੇ ਦਿਨ ਏਮਨਾਬਾਦ, ਗੁ: ਰੋੜੀ ਸਾਹਿਬ ਜਾ ਪੁੱਜਾ। ਸਿੰਘਾਂ ਦਾ ਖਿਆਲ ਸੀ ਕਿ ਸਵੇਰੇ ਇਸ਼ਨਾਨ ਕਰ ਕੇ ਚਲੇ ਜਾਵਾਂਗੇ। ਜਸਪਤ ਨੂੰ ਪਤਾ ਲੱਗਾ ਤਾਂ ਉਸ ਨੇ ਸਿੰਘਾਂ ਨੂੰ ਉਥੋਂ ਫੌਰਨ ਚਲੇ ਜਾਣ ਦਾ ਹੁਕਮ ਦਿੱਤਾ। ਪਰ ਸਿੰਘਾਂ ਨੇ ਕਿਹਾ ਕਿ ਅਸੀਂ ਇਸ਼ਨਾਨ ਕਰ ਕੇ ਸਵੇਰੇ ਚਲੇ ਜਾਵਾਂਗੇ। ਪਰ ਜਸਪਤ ਰਾਇ ਦੇ ਮਨ ਵਿਚ ਪਤਾ ਨਹੀਂ ਕੀ ਆਈ, ਉਹ ਸਿੰਘਾਂ ਨੂੰ ਇਹ ਕਹਿਣ ਲਈ ਕਿ ਆਣ ਪੁੱਜਾ। ਖੌਰੇ ਹੰਕਾਰੀ ਦੀ ਮੌਤ ਨੇੜੇ ਸੀ, ਉਹ ਦੂਰੋਂ ਹੀ ਬੋਲ-ਕੁਬੋਲ ਬੋਲਦਾ ਸਿੰਘਾਂ ਵੱਲ ਤੁਰਿਆ ਆਇਆ। ਉਸ ਨੂੰ ਮਾਣ ਸੀ ਕਿ ਇਸ ਵੇਲੇ ਹਕੂਮਤ ਸਾਡੀ ਹੈ, ਲਖਪਤ ਰਾਇ ਸੂਬੇਦਾਰ ਦਾ ਵਜ਼ੀਰ ਹੈ ਤੇ ਮੈਂ ਉਸ ਦਾ ਭਰਾ ਹਾਂ, ਇਸ ਲਈ ਮੇਰੇ ਤੇ ਭਰਾ ਵਿਚ ਕੀ ਫ਼ਰਕ ਹੈ?

ਹੰਕਾਰੀ ਬੰਦੇ ਤੇ ਫਿਰ ਧਨੀ ਹੰਕਾਰੀ ਨੂੰ ਤਾਂ ਮਨੁੱਖ ਕੀੜੀਆਂ ਨਜ਼ਰ ਆਉਂਦੇ ਹਨ ਤੇ ਉਸ ਨੂੰ ਇਹ ਖਿਆਲ ਤਾਂ ਵਧੇਰੇ ਹੋ ਜਾਂਦਾ ਹੈ ਕਿ ਜੋ ਮੈਂ ਚਾਹਾਂ, ਕਰ ਸਕਦਾ ਹਾਂ, ਜਿਸ ਨੂੰ ਚਾਹਾਂ, ਮਾਰ ਸਕਦਾ ਹਾਂ, ਭਜਾ ਸਕਦਾ ਹਾਂ, ਪਰ ਇਸ ਦੇ ਉਲਟ ਜੋ ਖਿਆਲ, ਭਾਵ ਤਸਵੀਰ ਦਾ ਦੂਜਾ ਪਾਸਾ-ਮੈਂ ਮਾਰਿਆ ਜਾਵਾਂਗਾ, ਮੈਥੋਂ ਕੋਈ ਤਕੜਾ ਵੀ ਹੋ ਸਕਦਾ ਹੈ, ਜਾਂ ਐਸੀ ਵੀ ਕੋਈ ਤਾਕਤ ਸਾਡੇ ਉੱਪਰ ਹੈ, ਜੋ ਸਾਡੇ ਖਿਆਲਾਂ ਨੂੰ ਭੰਨ ਤੋੜ ਕੇ ਹੋਰ ਦਾ ਹੋਰ ਕਰ ਸਕਦੀ ਹੈ—ਇਹ ਬਿਲਕੁਲ ਹੀ ਭੁੱਲ ਜਾਂਦਾ ਹੈ ਤੇ ਉਹ ਸਭ ਕੁਝ ਆਪਣੇ ਆਪ ਨੂੰ ਹੀ ਸਮਝ ਲੈਂਦਾ ਹੈ।

ਸੋ ਜਸਪਤ ਰਾਇ ਨੇ ਇਸੇ ਤਰ੍ਹਾਂ ਹੀ ਕੀਤਾ ਤੇ ਸਿੰਘਾਂ ਨੂੰ ਦਬਾਇਆ ਕਿ ਏਥੋਂ ਹੁਣੇ ਨਿਕਲ ਜਾਓ, ਨਹੀਂ ਤਾਂ ਮੈਂ ਦੂਜੀ ਤਰ੍ਹਾਂ ਕੱਢ ਦਿਆਂਗਾ। ਸਿੰਘਾਂ ਨੇ ਭਾਵੇਂ ਕਿੰਨਾ ਹੀ ਕਿਹਾ ਕਿ ਅਸੀਂ ਸਵੇਰੇ ਚਲੇ ਜਾਵਾਂਗੇ, ਸਿਰਫ਼ ਸਵੇਰੇ ਵਿਸਾਖੀ ਦਾ ਇਸ਼ਨਾਨ ਕਰਨ ਦਾ ਹੀ ਮਨ ਵਿਚ ਸੰਕਲਪ ਹੈ, ਹੋਰ ਸਾਡੇ ਮਨ ਵਿਚ ਕੋਈ ਵਿਚਾਰ ਨਹੀਂ, ਪਰ ਹੰਕਾਰੀ ਜਸਪਤ ਬੋਲ-ਕੁਬੋਲ

ਬੋਲੀ ਹੀ ਗਿਆ ਤੇ ਸਿੱਖਾਂ ਨੂੰ ਚਲੇ ਜਾਣ ਲਈ ਕਹਿੰਦਾ ਹੀ ਗਿਆ। ਸੋ ਅਖ਼ੀਰ ਨਤੀਜਾ ਇਹ ਹੋਇਆ ਕਿ ਸਿੰਘ ਉਸ ਦੇ ਬੋਲਾਂ ਨੂੰ ਜਰ ਨਾ ਸਕੇ ਤੇ ਐਸਾ ਦੁਗਾੜਾ (ਦੋ ਗੋਲੀਆਂ ਦਾ ਨਿਸ਼ਾਨਾ) ਚਲਾਇਆ ਕਿ ਜਿਹੜਾ ਉਸ ਦੀ ਸੰਜੋਅ ਨੂੰ ਚੀਰ ਕੇ ਉਸ ਦੇ ਸੀਨੇ ਵਿਚ ਜਾ ਵੱਜਾ ਤੇ ਉਹ ਧੜੈਂਅ ਕਰਦਾ ਜ਼ਮੀਨ 'ਤੇ ਡਿੱਗਾ।

'ਜਸਪਤ ਨੂੰ ਤਾਂ ਕੀਤੇ ਦੀ ਸਜ਼ਾ ਮਿਲ ਗਈ ਹੈ ਤੇ ਉਹ ਨਰਕਾਂ ਵਿਚ ਜਾ ਪਿਆ ਹੈ, ਪਰ ਹੁਣ ਲਖਪਤ ਰਾਇ ਉਸ ਦਾ ਭਰਾ, ਉਸ ਦੀ ਲੋਥ ਨੂੰ ਵੀ ਖਰਾਬ ਕਰ ਰਿਹਾ ਹੈ।' ਆਉਣ ਵਾਲੇ ਸੂਹੀਏ ਸਿੰਘ ਨੇ ਕਿਹਾ।

'ਕਿਉਂ? ਜਥੇਦਾਰ ਜੀ ਨੇ ਪੁੱਛਿਆ।

'ਉਹ ਜਸਪਤ ਦੀ ਲੋਥ ਨੂੰ ਲਾਹੌਰ ਲੈ ਗਿਆ ਹੈ।'

'ਓਥੇ ਕੀ ਕਰੇਗਾ?'

'ਬਿਨੈ ਖਾਂ ਨੂੰ ਦਿਖਾਏਗਾ।'

'ਕਿਸ ਲਈ?'

'ਉਹ ਸਿੰਘਾਂ ਵਿਰੁੱਧ ਲੜਾਈ ਲੜਨਾ ਚਾਹੁੰਦਾ ਹੈ।'

'ਕੀ ਕਰੇਗਾ?'

'ਉਹ ਲੋਥ ਨੂੰ ਇਸੇ ਲਈ ਲਾਹੌਰ ਲੈ ਗਿਆ ਹੈ ਕਿ ਬਿਜੈ ਖ਼ਾਂ ਨੂੰ ਕਹੇਗਾ ਕਿ ਉਸ ਨੇ ਭਰਾ ਦੀ ਮੌਤ ਦਾ ਸਿੰਘਾਂ ਕੋਲੋਂ ਬਦਲਾ ਲੈਣਾ ਹੈ।'

'ਲੈ ਲਵੇ।' ਜਥੇਦਾਰ ਜੀ ਨੇ ਬੜੇ ਧੀਰਜ ਨਾਲ ਕਿਹਾ।

'ਪਰ ਜਥੇਦਾਰ ਜੀ, ਤੁਹਾਨੂੰ ਵੀ ਸਾਵਧਾਨ ਹੋਣਾ ਚਾਹੀਦਾ ਹੈ। ਇਹ ਲਖਪਤ ਬੜਾ ਚੰਦਰਾ ਹੈ? ਪਤਾ ਨਹੀਂ ਕਿਸ ਤਰੀਕੇ ਨਾਲ ਹਮਲਾ ਕਰੇ, ਜਾਂ ਕਰਾਏ!'

'ਅਸੀਂ ਤਾਂ ਗੁਰੂ ਦੇ ਆਸਰੇ ਹੀ ਅੱਗੇ ਬਚੇ ਹਾਂ ਤੇ ਹੁਣ ਵੀ ਗੁਰੂ ਹੀ ਸਾਡੀ ਰਾਖੀ ਕਰੇਗਾ।'



# 6.

ਲਖਪਤ ਰਾਇ ਨੇ ਜਸਪਤ ਰਾਇ ਦੀ ਲੋਥ ਨੂੰ ਲਾਹੌਰ ਵਿਚ ਲਿਆ ਕੇ ਬੜਾ ਵਿਰਲਾਪ ਕੀਤਾ ਤੇ ਉਸ ਦੇ ਹੋਰ ਰਿਸ਼ਤੇਦਾਰ ਵੀ ਬੜਾ ਰੋਏ ਪਿੱਟੇ। ਕਾਜ਼ੀਆਂ, ਮੌਲਵੀਆਂ ਤੇ ਹੋਰ ਮੁਲਾਣੇ ਲੋਕਾਂ ਨੇ ਬੜਾ ਅਫਸੋਸ ਪ੍ਰਗਟ ਕੀਤਾ ਤੇ ਕਿਹਾ-

'ਦੀਵਾਨ ਸਾਹਿਬ! ਇਹ ਸਿੱਖ ਤਾਂ ਤੁਹਾਡੇ ਹੀ ਭਰਾ ਭਾਈ ਹਨ। ਤੁਹਾਡੇ ਹੀ ਹਿੰਦੂ-ਭਾਈ ਇਹਨਾਂ ਦੀ ਮੱਦਦ ਕਰਦੇ ਤੇ ਇਹਨਾਂ ਨੂੰ ਬਚਾਉਂਦੇ ਰਹੇ ਹਨ, ਨਹੀਂ ਤੇ ਹੁਣ ਨੂੰ ਇਹ ਖ਼ਤਮ ਨਾ ਹੋ ਗਏ ਹੁੰਦੇ?

ਕਾਜ਼ੀਆਂ ਤੇ ਮੌਲਵੀਆਂ ਨੇ ਇਕ ਤੀਰ ਨਾਲ ਦੋ ਨਿਸ਼ਾਨੇ ਢੂੰਡਣ ਦਾ ਯਤਨ ਕੀਤਾ। ਉਹ ਚਾਹੁੰਦੇ ਸਨ ਕਿ ਲਖਪਤ ਰਾਇ ਹਿੰਦੂਆਂ ਦੇ ਮਗਰ ਵੀ ਪਵੇ ਤੇ ਸਿੰਘਾਂ ਨਾਲ ਵੀ ਲੜੇ।

ਚਾਹੀਦਾ ਤਾਂ ਇਹ ਸੀ ਕਿ ਲਖਪਤ ਰਾਇ ਨੂੰ ਭਰਾ ਦੀ ਮੌਤ ਤੋਂ ਇਸ ਗੱਲ ਦੀ ਸਮਝ ਆ ਜਾਂਦੀ ਕਿ ਇਹ ਉਹਨਾਂ ਦੇ ਗਲਤ ਰਸਤਾ ਅਖ਼ਤਿਆਰ ਕਰਨ ਦਾ ਨਤੀਜਾ ਹੈ! ਅਸੀਂ ਹਿੰਦੂਆਂ ਨੂੰ ਸਿੱਖਾਂ ਵਿੱਰੁਧ ਕਰਨ ਦੇ ਯਤਨ ਕਰਦੇ ਰਹੇ ਹਾਂ ਤੇ ਸਿੱਖਾਂ ਨੂੰ ਉਂਝ ਸਖਤੀ ਨਾਲ ਦਬਾਉਣ ਦਾ ਯਤਨ ਕਰਦੇ ਰਹੇ ਹਾਂ। ਕਈ ਸਮਝਦਾਰ ਹਿੰਦੂ ਅਹਿਲਕਾਰਾਂ (ਸਰਕਾਰੀ ਮੁਲਾਜ਼ਮਾਂ) ਨੇ ਉਸ ਨੂੰ ਤਰੀਕੇ ਨਾਲ ਬੜੀ ਵਾਰ ਸਮਝਾਉਣ ਦਾ ਯਤਨ ਵੀ ਕੀਤਾ ਸੀ ਕਿ ਉਹ ਹਿੰਦੂਆਂ ਦੀ ਰਾਖੀ ਕਰੇ। ਉਸ ਨੂੰ ਰੱਬ ਨੇ ਇਸ ਸਮੇਂ ਜੇ ਕੋਈ ਤਾਕਤ ਬਖਸ਼ੀ ਹੈ, ਤਾਂ ਉਹ ਉਸ ਤਾਕਤ ਨਾਲ ਹਿੰਦੂਆਂ ਦੀ ਰਾਖੀ ਕਰੇ ਤੇ ਇਸ

ਤਾਕਤ ਨੂੰ ਸਿੱਖਾਂ ਨਾਲ ਭਿੜ ਕੇ ਨਸ਼ਟ ਵੀ ਨਾ ਕਰੇ। ਉਪਰੋਂ ਭਾਵੇਂ ਪਾਲਸੀ ਕੁਝ ਰੱਖੇ, ਪਰ ਅਮਲੀ ਤੌਰ 'ਤੇ ਉਸ ਨੂੰ ਇਸੇ ਪਾਲਸੀ 'ਤੇ ਹੀ ਚੱਲਣਾ ਚਾਹੀਦਾ ਹੈ।

ਪਰ ਬੁਰਾਈ ਦੀ ਟੀਸੀ 'ਤੇ ਪੁੱਜਣ ਵਾਲੇ ਆਦਮੀ ਤੋਂ ਭਲਾਈ ਦੀ ਆਸ ਕਿਵੇਂ ਕੀਤੀ ਜਾ ਸਕਦੀ ਹੈ? ਸੋ ਇਹਨਾਂ ਗੱਲਾਂ ਦਾ ਲਖਪਤ ਰਾਇ 'ਤੇ ਕੁਝ ਵੀ ਅਸਰ ਨਹੀਂ ਸੀ ਹੁੰਦਾ, ਉਹ ਤੇ ਉਸ ਦਾ ਭਰਾ ਆਪਣੀ ਆਦਤ ਉਤੇ ਹੀ ਚੱਲਦੇ ਰਹੇ, ਜਿਸ ਦਾ ਨਤੀਜਾ ਅੱਜ ਇਕ ਭਰਾ ਦੀ ਤਾਂ ਮੌਤ ਹੋ ਗਈ ਹੈ, ਪਰ ਦੂਜੇ ਦੀ ਹੋਣੀ ਬਾਕੀ ਹੈ ਤੇ ਜ਼ਰਾ ਦੇਖਣਾ ਉਹ ਕੁਦਰਤ ਕਿਵੇਂ ਕਰਦੀ ਹੈ!

ਦੁਖੀ ਵੇਖ ਕੇ ਹਰ ਕੋਈ ਹਮਦਰਦੀ ਕਰਦਾ ਹੈ, ਇਸ ਸਚਾਈ ਦੇ ਤਹਿਤ ਸਭ ਅਹਿਲਕਾਰਾਂ ਤੇ ਬਿਜੈ ਖਾਨ ਸੂਬੇ ਨੇ ਵੀ ਲਖਪਤ ਨਾਲ ਭਾਰੀ ਹਮਦਰਦੀ ਪ੍ਰਗਟ ਕੀਤੀ, 'ਕੀ ਕਰੀਏ? ਸਾਡੀ ਤਾਂ ਪੇਸ਼ ਕੋਈ ਨਹੀਂ ਜਾਂਦੀ। ਅਸੀਂ ਤਾਂ ਇਹਨਾਂ ਨੂੰ ਮਾਰਦੇ ਮਾਰਦੇ ਹਾਰ ਗਏ ਹਾਂ, ਮੇਰਾ ਬਾਪ ਵੀ ਇਹਨਾਂ ਨੂੰ ਮਾਰਦਾ ਮਾਰਦਾ ਹੀ ਮਰਿਆ ਹੈ, ਪਰ ਇਹ ਆਪਣੀ ਆਈ ਤੋਂ ਹਟਦੇ ਹੀ ਨਹੀਂ। ਅਸੀਂ ਤਾਂ ਸਮਝਦੇ ਸਾਂ ਕਿ ਇਹ ਮੁਸਲਮਾਨਾਂ ਨੂੰ ਹੀ ਮਾਰਦੇ ਤੇ ਉਨ੍ਹਾਂ ਨਾਲ ਹੀ ਲੜਦੇ ਹਨ ਪਰ ਇਹ ਤਾਂ ਹਿੰਦੂਆਂ ਨਾਲ ਵੀ ਘੱਟ ਨਹੀਂ ਕਰਦੇ। ਕੀ ਹੋਇਆ ਸੀ?'

'ਹੋਣਾ ਕੀ ਸੀ? ਜਸਪਤ ਰਾਇ ਨੇ ਤਾਂ ਇਹੋ ਕਿਹਾ ਸੀ ਕਿ ਏਥੋਂ ਚਲੇ ਜਾਓ, ਪਰ ਉਹ ਕਹਿਣ ਲੱਗੇ ਅਸੀਂ ਜਾਣਾ ਹੀ ਨਹੀਂ, ਬੱਸ ਗੱਲਾਂ-ਗੱਲਾਂ ਵਿਚ ਹੀ ਗੋਲੀ ਚਲਾ ਦਿੱਤੀ ਤੇ ਫਿਰ ਏਮਨਾਬਾਦ ਨੂੰ ਵੀ ਲੁੱਟ ਕੇ ਲੈ ਗਏ ਹਨ।'

'ਠੀਕ ਹੈ, ਇਹ ਲੋਕ ਬੜੇ ਹੀ ਜ਼ਿੱਦੀ ਹਨ ਤੇ ਜ਼ਿੱਦ ਨੂੰ ਅਖ਼ੀਰ ਨੂੰ ਅਖੀਰ ਤਕ ਨਹੀਂ ਛੱਡਦੇ। ਪਰ ਹੁਣ ਕੀ ਬਣ ਸਕਦਾ ਹੈ? ਸਾਹਮਣੇ ਆ ਕੇ ਲੜਨ ਤਾਂ ਕੋਈ ਬੰਦੋਬਸਤ ਕਰੀਏ, ਕੋਈ ਫੌਜ-ਕਸ਼ੀ ਕਰੀਏ, ਪਰ ਇਹਨਾਂ ਦਾ ਕੋਈ ਟਿਕਾਣਾ ਹੋਵੇ ਤਾਂ ਉਥੇ ਚੜ੍ਹਾਈ ਵੀ ਕਰੀਏ, ਪਰ ਇਹ ਤਾਂ ਚਲਦੇ

ਫਿਰਦੇ ਹੀ ਰਹਿੰਦੇ ਹਨ, ਦਿਨੇ ਕਿਧਰੇ ਤੇ ਰਾਤ ਕਿਧਰੇ ਹੁੰਦੇ ਹਨ, ਇਸ ਲਈ ਵੈਰ ਲੈਣ ਦੀ ਤਾਂ ਕੋਈ ਵਿਉਂਤ ਬਣ ਹੀ ਨਹੀਂ ਸਕਦੀ।'

'ਬਣ ਸਕਦੀ ਹੈ, ਜੇ ਤੁਸੀਂ ਮੱਦਦ ਕਰੋ।'

'ਕੀ ਮੱਦਦ ਕਰਾਂ?'

'ਮੈਨੂੰ ਫੌਜਾਂ ਦਿਓ, ਹਥਿਆਰ ਦਿਓ ਤੇ ਹੁਕਮ ਦਿਓ ਕਿ ਸਿੱਖਾਂ ਨੂੰ ਖਤਮ ਕਰ ਦੇਹ, ਬੱਸ! ਫੇਰ ਮੈਂ ਜਾਣਾ ਤੇ ਇਹ ਜਾਣਨ! ਇਕ ਵਾਰੀ ਤਾਂ ਇਹਨਾਂ ਨੂੰ ਖ਼ਤਮ ਕਰ ਕੇ ਹੀ ਛੱਡਾਂਗੇ!'

'ਸੋਚ ਲਓ, ਮੈਂ ਤਾਂ ਸਭ ਕੁਝ ਕਰਨ ਲਈ ਤਿਆਰ ਹਾਂ।'

'ਖਾਨ ਸਾਹਿਬ! ਸੋਚਣਾ ਕੀ ਹੈ? ਇਹ ਸਿੱਖਾਂ ਨੂੰ ਪੈਦਾ ਕਰਨ ਵਾਲਾ ਵੀ ਇਕ ਖੱਤਰੀ (ਗੁਰੂ ਗੋਬਿੰਦ ਸਿੰਘ) ਹੀ ਹੈ ਤੇ ਮੈਂ ਵੀ ਖੱਤਰੀ ਹੀ ਹਾਂ। ਉਸ ਨੇ ਇਹਨਾਂ ਨੂੰ ਪੈਦਾ ਕੀਤਾ ਹੈ, ਇਹਨਾਂ ਨੂੰ ਜੰਗ ਦੀ ਗੁੜ੍ਹਤੀ ਦਿੱਤੀ ਹੈ, ਪਰ ਮੈਂ (ਖੱਤਰੀ) ਹੀ ਇਕ ਇਹਨਾਂ ਨੂੰ ਖ਼ਤਮ ਕਰ ਕੇ ਦਿਖਾ ਦਿਆਂਗਾ। ਬੱਸ, ਤੁਸੀਂ ਤਾਂ ਇਹ ਕੰਮ ਕਰਨਾ ਹੈ ਕਿ ਫੌਜ਼ ਤੇ ਹਥਿਆਰਾਂ ਦੀ ਮੈਨੂੰ ਤੋਟ ਨਾ ਆਉਣ ਦਿਓ, ਰਾਸ਼ਨ ਆਦਿ ਇਕੱਠਾ ਕਰੋ, ਮੁਲਖੱਈਆਂ ਜ਼ਮ੍ਹਾਂ ਕਰੋ, ਦੇਸ਼ ਦੇ ਸਭ ਜਗੀਰਦਾਰਾਂ ਤੇ ਰਜਵਾੜਿਆਂ ਦੀਆਂ ਫੌਜਾਂ ਇਕੱਠੀਆਂ ਕਰੋ ਤੇ ਮੇਰੀ ਕਮਾਨ ਵਿਚ ਦੇ ਦਿਓ, ਫੇਰ ਦੇਖੋ ਮੈਂ ਕੀ ਕਰਦਾ ਹਾਂ!'

ਬਿਜੈ ਖਾਂ ਨੂੰ ਇਸ ਸਮੇਂ ਭਾਵੇਂ ਇਹ ਗੱਲਾਂ ਚੰਗੀਆਂ ਲੱਗ ਰਹੀਆਂ ਸਨ ਤੇ ਉਹ ਲਖਪਤ ਰਾਇ ਦੀ ਹਰ ਤਰ੍ਹਾਂ ਦੀ ਫੌਜੀ ਮੱਦਦ ਕਰਨ ਲਈ ਤਿਆਰ ਵੀ ਹੋ ਗਿਆ। ਪਰ ਉਸ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਉਸ ਦੇ ਪਿਓ ਨੇ ਸਿੱਖਾਂ ਵਿਰੁੱਧ ਕਿੰਨੀਆਂ ਮੁਹਿੰਮਾਂ ਚਾੜ੍ਹੀਆਂ ਸਨ, ਕਿੰਨੇ ਜੰਗ ਕੀਤੇ ਤੇ ਕਿੰਨੇ ਸਿੱਖ ਮਾਰੇ ਤੇ ਕਤਲ ਕੀਤੇ ਸਨ ਕਿ ਕਈ ਵਾਰ ਐਸਾ ਮਾਲੂਮ ਹੋਣ ਲੱਗ ਜਾਂਦਾ ਸੀ ਕਿ ਹੁਣ ਸਿੱਖ ਖਤਮ ਹੋ ਗਏ ਹਨ, ਤੇ ਕਈ ਵਾਰੀ ਵਰ੍ਹਾ-ਵਰ੍ਹਾ ਤੇ ਛੇ-ਛੇ ਮਹੀਨੇ ਸਿੱਖਾਂ ਦੀ ਕਿਸੇ ਨੂੰ ਸ਼ਕਲ ਵੀ ਨਜ਼ਰ ਨਹੀਂ ਸੀ ਆਉਂਦੀ, ਪਰ ਇਹੋ ਜੇਹੀ ਹਾਲਤ ਤੋਂ ਮਗਰੋਂ ਵੀ ਸਿੱਖ ਫੇਰ ਮੈਦਾਨ ਵਿਚ ਆਉਂਦੇ ਦੇਖੇ ਗਏ ਤੇ

ਵੱਡੇ-ਵੱਡੇ ਮਾਅਰਕੇ ਵੀ ਮਾਰਦੇ ਦੇਖੇ ਗਏ ਹਨ। ਤੇ ਮੇਰਾ ਬਾਪ ਇਹ ਤਮੰਨਾ (ਖਾਹਸ਼) ਦਿਲ ਵਿਚ ਹੀ ਲੈ ਕੇ ਤੁਰ ਗਿਆ ਹੈ ਕਿ ਸਿੱਖਾਂ ਨੂੰ ਖ਼ਤਮ ਕਰ ਕੇ ਛੱਡਣਾ ਹੈ।

ਇਹਨਾਂ ਸੋਚਾਂ ਵਿਚ ਹੀ ਬਿਜੈ ਖਾਂ ਨੇ ਅਜੇ ਕੋਈ ਜਵਾਬ ਨਹੀਂ ਦਿੱਤਾ ਸੀ ਕਿ ਲਖਪਤ ਬੋਲਿਆ-'ਖਾਨ ਸਾਹਿਬ! ਤੁਸੀਂ ਯਕੀਨ ਜਾਣੋ ਕਿ ਜੇ ਤੁਸਾਂ ਮੇਰੀ ਮੱਦਦ ਕੀਤੀ, ਮੈਨੂੰ ਫੌਜਾਂ, ਬਾਰੂਦ, ਹਥਿਆਰ ਤੇ ਹੋਰ ਸਾਮਾਨ ਆਦਿਕ ਦਿੱਤਾ ਤੇ ਮਗਰੋਂ ਵੀ ਪੂਰੀ ਮੱਦਦ ਕਰਦੇ ਰਹੇ ਤਾਂ ਕੋਈ ਕਾਰਨ ਨਹੀਂ ਕਿ ਮੈਂ ਆਪਣੇ ਇਰਾਦੇ ਨੂੰ ਪੂਰਿਆਂ ਨਾ ਕਰਾਂ। ਇਕ ਵਾਰੀ ਤਾਂ ਸਿੱਖਾਂ ਦਾ ਖੁਰਾ-ਖੋਜ ਮਿਟਾ ਦਿਆਂਗਾ!'

'ਠੀਕ ਹੈ, ਦੀਵਾਨ ਜੀ, ਤੁਸੀਂ ਇਸ ਵੇਲੇ ਭਰਾ ਦੀ ਮੌਤ ਦੇ ਗਮ ਦੇ ਗੁੱਸੇ ਵਿਚ ਹੋ, ਤੇ ਗੁੱਸੇ ਵਿਚ ਆ ਕੇ ਤੁਸੀਂ ਜੋ ਕੁਝ ਵੀ ਕਹੋ, ਠੀਕ ਹੈ, ਪਰ ਮੇਰੇ ਖਿਆਲ ਵਿਚ ਇਹ ਬੜਾ ਔਖਾ ਜਿਹਾ ਕੰਮ ਹੈ। ਸਿੱਖਾਂ ਦਾ ਪਿੱਛਾ ਕਰੋਗੇ, ਤਾਂ ਉਹ ਤੇ ਅੱਗੇ ਹੀ ਰਾਤ ਦਿਨੇ ਭਾਜੜਾਂ ਵਿਚ ਹੀ ਰਹਿਣ ਗਿਝੇ ਹੋਏ ਹਨ, ਪਰ ਤੁਸੀਂ ਮਹੀਨੇ ਅੱਧੇ ਮਹੀਨੇ ਵਿਚ ਹੀ ਤੰਗ ਆ ਜਾਣਾ ਹੈ। ਇਥੇ ਕਿਲ੍ਹਿਆਂ ਤੇ ਸ਼ਹਿਰਾਂ ਵਿਚ ਬੈਠੇ ਹੋਏ ਹੀ ਅਸੀਂ ਲੋਕ ਸੁੱਖਾਂ ਦੇ ਦਿਨ ਬਤੀਤ ਕਰ ਰਹੇ ਹਾਂ, ਪਰ ਇਹ ਸਿੰਘਾਂ ਨਾਲ ਜੰਗ ਛੇੜਨੀ ਤਾਂ ਭੂੰਡਾਂ ਦੀ ਖੱਖਰ ਨੂੰ ਹੱਥ ਪਾਉਣ ਵਾਲੀ ਗੱਲ ਹੈ। ਉਨ੍ਹਾਂ ਨੇ ਤਾਂ ਰਾਤ ਦਿਨੇ ਛਾਪੇ ਮਾਰ-ਮਾਰ ਕੇ ਹੀ ਤੁਹਾਡਾ ਕਾਫੀਆਂ ਤੰਗ ਕਰ ਦੇਣਾ ਹੈ ਤੇ ਜਦ ਕਿਸੇ ਵੇਲੇ ਤੁਸੀਂ ਅਵੇਸਲੇ ਹੋਏ, ਉਨ੍ਹਾਂ ਨੇ ਏਨਾ ਨੁਕਸਾਨ ਕਰ ਜਾਣਾ ਹੈ, ਕਿ ਜਿਸ ਨੂੰ ਤੁਸੀਂ ਫਿਰ ਕਦੇ ਵੀ ਪੂਰਾ ਨਹੀਂ ਕਰ ਸਕੋਗੇ। ਸੋ ਸੋਚ ਲਓ, ਮੈਂ ਤਾਂ ਬੜਾ ਕੁਝ ਸੋਚ ਕੇ ਤੁਹਾਨੂੰ ਇਹ ਗੱਲ ਆਖੀ ਹੈ, ਪਰ ਜੇ ਤੁਹਾਡਾ ਮਨ ਇਸ ਗੱਲ ਲਈ ਬਿਲਕੁਲ ਹੀ ਤਿਆਰ ਹੈ ਕਿ ਸਿੰਘਾਂ ਨੂੰ ਜ਼ਰੂਰ ਖ਼ਤਮ ਕਰਕੇ ਹਟਣਾ ਹੈ, ਤਾਂ ਮੈਂ ਵੀ ਘੱਟ ਨਹੀਂ ਕਰਾਂਗਾ, ਤੁਹਾਡੀ ਹਰ ਤਰ੍ਹਾਂ ਦੀ ਮੱਦਦ ਕਰਾਂਗਾ, ਪਰ ਮੇਰਾ ਕਹਿਣ ਤੋਂ ਮਤਲਬ ਸਿਰਫ ਏਹੋ ਹੀ ਹੈ ਫਿਰ ਪਿੱਛੇ ਹਟਣ ਵਿਚ ਸਾਡਾ ਤੇ ਤੁਹਾਡਾ ਬੜਾ ਨੁਕਸਾਨ ਹੋ ਜਾਣਾ ਹੈ।'

'ਕੀ ਨੁਕਸਾਨ ਹੋਏਗਾ?'

'ਫਸਲਾਂ ਤਬਾਹ ਹੋਣਗੀਆਂ, ਦੇਸ਼ ਵਿਚ ਫਤੂਰ ਮੱਚ ਜਾਏਗਾ, ਤੇ ਸਰਕਾਰੀ ਉਗਰਾਹੀ ਤਾਂ ਅੱਗੇ ਹੀ ਬੜੀ ਮੁਸ਼ਕਲ ਨਾਲ ਹੋਣੀ ਸ਼ੁਰੂ ਹੋਈ ਹੈ। ਇਹ ਫਿਰ ਬਿਲਕੁਲ ਹੀ ਰੁਕ ਜਾਏਗੀ ਤੇ ਖਜ਼ਾਨਾ ਖਾਲੀ ਹੋ ਗਿਆ ਤਾਂ ਫਿਰ ਦਿੱਲੀ ਵਾਲਿਆਂ ਨੂੰ ਕੀ ਦਿਆਂਗੇ?'

'ਅਸਾਂ ਜੇ ਜੰਗਲਾਂ ਵਿੱਚੋਂ ਸਿੰਘਾਂ ਨੂੰ ਬਾਹਰ ਨਿਕਲਣ ਦਿੱਤਾ, ਜਾਂ ਉਹ ਸਾਡੇ ਕੋਲੋਂ ਬਚ ਕੇ ਨਿਕਲ ਗਏ, ਤਦੇ ਹੀ ਫਸਲਾਂ ਦਾ ਨੁਕਸਾਨ ਕਰਨਗੇ ਨਾ? ਅਸਾਂ ਤਾਂ ਇਹ ਨਿੱਤ ਦਾ ਫਤੂਰ ਖਤਮ ਕਰ ਦੇਣਾ ਹੈ। ਖਾਨ ਸਾਹਿਬ! ਤੁਸੀਂ ਇਕ ਵਾਰੀ ਹਿੰਮਤ ਕਰੋ। ਆਮ ਦੁਨੀਆਂ ਨੂੰ ਵੀ ਇਸ ਕੰਮ ਲਈ ਇਕੱਠਿਆਂ ਕਰੋ, ਸਿੰਘਾਂ ਦੇ ਸਭ ਕਿਸਮ ਦੇ ਵਿਰੋਧੀਆਂ ਨੂੰ ਲਾਮਬੰਦ ਕਰੋ, ਰਾਸ਼ਨ ਦੀ ਉਗਰਾਹੀ ਕਰੋ ਤੇ ਦੂਰ-ਦੂਰ ਤਕ ਝੰਗ ਤੇ ਮੁਲਤਾਨ ਆਦਿ ਦੇ ਮੁਸਲਮਾਨਾਂ ਜਗੀਰਦਾਰਾਂ ਨੂੰ ਇਸ ਕੰਮ ਲਈ ਤਿਆਰ ਕਰੋ। ਅਸਾਂ ਮਾਮੂਲੀ ਲੜਾਈ ਨਹੀਂ ਲੜਨੀ, ਅਸਾਂ ਤਾਂ ਲੱਖਾਂ ਫੌਜ ਇਕੱਠੀ ਕਰਨੀ ਹੈ ਤੇ ਸਿੱਖਾਂ ਕੋਲੋਂ ਇਕ ਵਾਰੀ ਅੱਗਲੇ ਪਿਛਲੇ ਸਾਰੇ ਹੀ ਬਦਲੇ ਲੈ ਲੈਣੇ ਹਨ।'

ਲਖਪਤ ਦੀਆਂ ਗੱਲਾਂ ਸੁਣ ਕੇ ਹੁਣ ਕੁਝ ਕੁਝ ਬਿਜੈ ਖਾਂ ਨੂੰ ਵੀ ਯਕੀਨ ਹੋ ਗਿਆ ਕਿ ਇਹ ਕੁਝ ਨਾ ਕੁਝ ਕਰ ਗੁਜ਼ਰੇਗਾ। ਜੇ ਮੈਂ ਇਸ ਨੂੰ ਹੱਲਾ-ਸ਼ੇਰੀ ਦਿਆਂ, ਮੱਦਦ ਦਿਆਂ, ਇਲਾਕੇ ਦੇ ਆਮ ਮੁਸਲਮਾਨਾਂ ਤੇ ਜਗੀਰਦਾਰਾਂ ਨੂੰ ਕਹਾਂ ਕਿ ਅਸਾਂ ਸਿੱਖਾਂ ਨੂੰ ਖਤਮ ਕਰਨਾ ਹੈ, ਇਸ ਲਈ ਸਭ ਮੈਦਾਨ ਵਿਚ ਆਓ ਤਾਂ ਹੋ ਸਕਦਾ ਹੈ ਕਿ ਅਸੀਂ ਉਹ ਕੰਮ ਕਰ ਹੀ ਲਈਏ, ਜੋ ਮੇਰਾ ਬਾਪ ਜਾਂ ਫਰੁਖਸੀਅਰ ਆਦਿ ਨਹੀਂ ਕਰ ਸਕੇ। ਬਿਨੈ ਖਾਂ ਇਹ ਗੱਲਾਂ ਸੋਚ ਰਿਹਾ ਸੀ ਕਿ ਲਖਪਤ ਫੇਰ ਬੋਲਿਆ-'ਖਾਂ ਸਾਹਿਬ! ਹਿੰਮਤ ਕਰੋ, ਫੌਜਾਂ ਦੀ ਅਗਵਾਈ ਕਰਨਾ, ਮੁਹਿੰਮ 'ਤੇ ਹਰ ਸਮੇਂ ਤਿਆਰ ਬਰ ਤਿਆਰ ਰਹਿਣਾ, ਇਹ ਮੇਰਾ ਕੰਮ ਰਿਹਾ, ਤੁਸੀਂ ਜ਼ਰਾ ਮੇਰੀ ਪਿੱਠ 'ਤੇ ਹੱਥ ਰੱਖੋ।'

'ਠੀਕ ਹੈ, ਦੀਵਾਨ ਸਾਹਿਬ! ਤੁਹਾਡਾ ਖਿਆਲ ਠੀਕ ਹੈ। ਸਾਨੂੰ ਵੱਡੀ

ਤਿਆਰੀ ਕਰ ਕੇ ਇਸ ਰੋਜ਼-ਰੋਜ਼ ਦੀ ਕਲਾ ਨੂੰ ਖ਼ਤਮ ਕਰਨਾ ਚਾਹੀਦਾ ਹੈ। ਹੱਛਾ, ਕੱਲ੍ਹ ਸਭ ਜਗੀਰਦਾਰਾਂ ਨਵਾਬਾਂ ਤੇ ਛੋਟੇ-ਮੋਟੇ ਸਰਦਾਰਾਂ ਨੂੰ ਮਰਾਸਲੇ ਲਿਖੋ ਕਿ ਸਿੱਖਾਂ ਨਾਲ ਅਸਾਂ ਫੈਸਲਾਕੁੰਨ ਜੰਗ ਲੜਨੀ ਹੈ, ਇਸ ਕੰਮ ਲਈ ਤੁਸੀਂ ਜਵਾਨ ਵੀ ਭੇਜਣੇ ਹਨ ਤੇ ਰਾਸ਼ਨ ਆਦਿ ਦਾ ਪ੍ਰਬੰਧ ਵੀ ਕਰਨਾ ਹੈ।'

'ਬਹੁਤ ਹੱਛਾ!' ਦੀਵਾਨ ਲਖਪਤ ਰਾਇ ਨੇ ਕਿਹਾ ਤੇ ਫਿਰ ਉਹ ਇਸੇ ਕੰਮ ਦੀਆਂ ਤਿਆਰੀਆਂ ਵਿਚ ਰੁੱਝ ਗਿਆ।



# 7.

ਲਖਪਤ ਦੀਆਂ ਤਿਆਰੀਆਂ ਦੀ ਤੇ ਉਸ ਦੇ ਭੈੜੇ ਇਰਾਦਿਆਂ ਦੀ ਖਬਰ ਦਾ ਸਿੰਘ ਸੂਹੀਆਂ ਨੂੰ ਵੀ ਪਤਾ ਲੱਗ ਗਿਆ। ਲਾਹੌਰ ਵਿਚ ਬੈਠਾ ਲਖਪਤ ਰਾਇ ਨਿੱਤ ਹਿੰਦੂਆਂ ਨੂੰ ਤਾੜਨ ਤੇ ਉਨ੍ਹਾਂ ਨੂੰ ਗੁਰਬਾਣੀ ਪੜ੍ਹਨ ਤੋਂ ਰੋਕਣ ਤੇ ਸਿੰਘਾਂ ਦੀ ਹਮਦਰਦੀ ਕਰਨ ਤੋਂ ਹਟਾਉਣ ਵਿਚ ਹੀ ਲੱਗਾ ਰਹਿੰਦਾ ਸੀ। ਅੱਗੇ ਤਾਂ ਉਹ ਉਸ ਤਰ੍ਹਾਂ ਹੀ ਕਹਿੰਦਾ ਸੀ, ਪਰ ਹੁਣ ਉਸ ਨੇ ਸਰਕਾਰੀ ਤੌਰ 'ਤੇ ਹੁਕਮ ਚੜ੍ਹਾ ਦਿੱਤਾ ਕਿ ਜਿਹੜਾ ਹਿੰਦੂ ਗੁਰੂਆਂ ਦੀ ਬਾਣੀ ਪੜ੍ਹੇਗਾ, ਸਿੱਖਾਂ ਦੀ ਹਮਦਰਦੀ ਕਰੇਗਾ ਜਾਂ ਸਿੱਖਾਂ ਨੂੰ ਆਪਣੇ ਘਰਾਂ ਜਾਂ ਕਿਸੇ ਰਿਸ਼ਤੇਦਾਰ ਦੇ ਘਰਾਂ ਵਿਚ ਰੱਖੇਗਾ, ਜਾਂ ਰੱਖਣ ਲਈ ਕਹੇਗਾ, ਉਸ ਨੂੰ ਸਜ਼ਾ ਦਿੱਤੀ ਜਾਵੇਗੀ।

ਜਾਗੀਰਦਾਰਾਂ ਤੇ ਹੋਰ ਲੋਕਾਂ ਨੂੰ ਜੋ ਸਿੱਖਾਂ ਵਿਰੁੱਧ ਮੁਹਿੰਮ ਵਿਚ ਸ਼ਾਮਲ ਹੋਣ ਲਈ ਸੁਨੇਹੇ ਭੇਜੇ ਗਏ ਸਨ, ਉਨ੍ਹਾਂ ਅਨੁਸਾਰ ਮੁਸਲਮਾਨਾਂ ਦਾ ਲਾਹੌਰ ਵਿਚ ਇਕੱਠ ਹੋਣਾ ਸ਼ੁਰੂ ਹੋ ਗਿਆ, ਰਾਸ਼ਨ ਆਦਿ ਤੇ ਹਥਿਆਰ ਵੀ ਲਾਹੌਰ ਵਿਚ ਪੁੱਜਣੇ ਸ਼ੁਰੂ ਹੋ ਗਏ। 'ਯਾ ਐਲੀ' 'ਯਾ ਐਲੀ' ਦੇ ਨਾਹਰਿਆਂ ਨਾਲ ਲਾਹੌਰ ਦੇ ਗਲੀਆਂ ਬਾਜ਼ਾਰ ਗੂੰਜਣ ਲੱਗ ਪਏ।

ਓਧਰ ਸਿੰਘ ਸੂਹੀਆਂ ਨੇ ਲਖਪਤ ਤੇ ਬਿਜੈ ਖਾਂ ਦੀਆਂ ਤਿਆਰੀਆਂ ਦੀ ਖ਼ਬਰ ਸਿੰਘਾਂ ਨੂੰ ਪੁਚਾਈ। ਨਵਾਬ ਕਪੂਰ ਸਿੰਘ ਜੀ ਇਸ ਵੇਲੇ ਕਾਹਨੂੰਵਾਨ ਦੇ ਛੰਬ ਵਿਚ ਸਨ ਤੇ ਢਾਈ ਤਿੰਨ ਹਜ਼ਾਰ ਦੇ ਕਰੀਬ ਸਿੰਘ ਇਸ ਵੇਲੇ ਇੱਥੇ ਸਨ। ਇਕ ਸਿੰਘ ਸੂਹੀਏ ਨੇ ਜਾ ਕੇ ਨਵਾਬ ਜੀ ਨੂੰ ਕਿਹਾ, 'ਲਖਪਤ ਬੜੀਆਂ

ਤਿਆਰੀਆਂ ਕਰ ਰਿਹਾ ਹੈ।'

'ਕਿਸ ਕੰਮ ਲਈ?'

'ਤੁਹਾਡੇ ਨਾਲ ਲੜਨ ਲਈ। ਕਹਿੰਦਾ ਹੈ ਕਿ ਸਿੰਘਾਂ ਨੇ ਮੇਰੇ ਭਰਾ ਨੂੰ ਮਾਰਿਆ ਹੈ, ਮੈਂ ਆਪਣੇ ਭਰਾ ਦਾ ਬਦਲਾ ਉਨ੍ਹਾਂ ਕੋਲੋਂ ਲੈ ਕੇ ਛੱਡਣਾ ਹੈ।'

'ਕੀ ਤਿਆਰੀ ਕਰ ਰਿਹਾ ਹੈ?'

'ਸਾਰੇ ਪੰਜਾਬ ਦੇ ਮੁਸਲਮਾਨ ਜਗੀਰਦਾਰਾਂ ਤੇ ਹੋਰ ਹਾਕਮਾਂ ਨਵਾਬਾਂ ਨੂੰ ਇਸ ਗੱਲ ਲਈ ਤਿਆਰ ਕੀਤਾ ਜਾ ਰਿਹਾ ਹੈ।'

'ਓਹ ਫੌਜਾਂ ਦੇਣਗੇ?'

'ਹਾਂ।' ਲਾਹੌਰ ਵਿਚ ਮੁਸਲਮਾਨ ਜਹਾਦੀਆਂ ਦਾ ਇਕੱਠ ਹੋਣਾ ਸ਼ੁਰੂ ਹੋ ਗਿਆ ਹੈ।

'ਕਿੰਨਾ ਕੁ ਹੋ ਗਿਆ ਹੈ?'

'ਤੀਹ ਚਾਲੀ ਹਜ਼ਾਰ ਦੇ ਕਰੀਬ ਲੋਕ ਬਾਹਰੋਂ ਪੁੱਜ ਗਏ ਹਨ ਤੇ ਖਿਆਲ ਹੈ ਕਿ ਇਕ ਲੱਖ ਤੋਂ ਵੱਧ ਫੌਜ ਜੋੜ ਕੇ ਫਿਰ ਸਿੰਘਾਂ 'ਤੇ ਧਾਵਾ ਕੀਤਾ ਜਾਏਗਾ।'

'ਅੱਗੇ ਸਿੰਘਾਂ 'ਤੇ ਧਾਵੇ ਨਹੀਂ ਹੋਏ?'

'ਧਾਵੇ ਤਾਂ ਅੱਗੇ ਵੀ ਹੋਏ ਹਨ, ਪਰ ਖੌਰੇ ਇਸ ਦੇ ਮਨ ਵਿਚ ਕੀ ਹੈ? ਇਹ ਹਿੰਦੂਆਂ ਨੂੰ ਸਗੋਂ ਬਹੁਤਾ ਤੰਗ ਕਰ ਰਿਹਾ ਹੈ ਕਿ ਤੁਸੀਂ ਸਿੰਘਾਂ ਦੀ ਮੱਦਦ ਬਿਲਕੁਲ ਨ ਕਰੋ, ਨਹੀਂ ਤੇ ਤੁਹਾਡੇ ਨਾਲ ਵੀ ਸਿੰਘਾਂ ਵਾਲਾ ਹੀ ਸਲੂਕ ਕੀਤਾ ਜਾਵੇਗਾ।'

'ਠੀਕ ਹੈ, ਇਸ ਨੂੰ ਵੀ ਆਪਣਾ ਜ਼ੋਰ ਲਾ ਲੈਣ ਦਿਓ।'

'ਪਰ ਤੁਸੀਂ ਵੀ ਤਾਂ ਕੋਈ ਤਿਆਰੀ ਕਰੋ।'

'ਅਸੀਂ ਕੀ ਕਰੀਏ?'

'ਸਿੱਖ ਜਥਿਆਂ ਨੂੰ ਖ਼ਬਰਾਂ ਭੇਜੋ, ਤੇ ਸਭ ਨੂੰ ਇਕ ਥਾਂ 'ਤੇ ਇਕੱਠਿਆਂ

ਹੋਣ ਲਈ ਲਿਖੋ।'

'ਪਰ ਇਕੱਠੇ ਹੋ ਕੇ ਤਾਂ ਅਸੀਂ ਸਗੋਂ ਘੇਰੇ ਵਿਚ ਆ ਜਾਵਾਂਗੇ!'

'ਪਰ ਵੱਖੋ ਵੱਖ ਥਾਈਂ ਘੇਰੇ ਵਿਚ ਆਏ ਤਾਂ ਅਸੀਂ ਸਗੋਂ ਬਹੁਤੇ ਤੰਗ ਹੋਵਾਂਗੇ। ਸਾਨੂੰ ਆਪਣੀ ਥਾਵੇਂ ਆਪਣੀ ਤਾਕਤ ਨੂੰ ਇਕੱਠਿਆਂ ਕਰ ਲੈਣਾ ਚਾਹੀਦਾ ਹੈ।'

'ਠੀਕ ਹੈ, ਇਹ ਲਖਪਤ ਮੁੜੇਗਾ ਨਹੀਂ, ਇਹ ਜ਼ਰੂਰ ਸਾਡੇ ਨਾਲ ਵੱਡਾ ਕੁਪੱਤ ਕਰੇਗਾ, ਨਾਲੇ ਸਾਡਾ ਭੇਤੀ ਹੈ ਤੇ ਨਾਲੇ ਬਿਜੈ ਖਾਂ ਦਾ ਵਜ਼ੀਰ ਬਣ ਕੇ ਤਾਂ ਇਸ ਨੂੰ ਬਹੁਤ ਹੀ ਹੰਕਾਰ ਹੋ ਗਿਆ ਹੈ ਕਿ ਖੌਰੇ ਮੈਂ ਕੀ ਬਣ ਗਿਆ ਹਾਂ।'

ਵਜ਼ੀਰ ਐਵੇਂ ਤਾਂ ਨਹੀਂ ਬਣ ਗਿਆ? ਇਸ ਨੇ ਬਿੰਜੈ ਖਾਂ ਦੇ ਭਰਾ, ਸ਼ਾਹ ਨਿਵਾਜ਼ ਨੂੰ ਧੋਖੇ ਨਾਲ ਫੜਾਇਆ ਤੇ ਕੈਦ ਕਰਵਾਇਆ ਹੈ। ਇਸ ਨੇ ਬਿਜੈ ਖਾਂ ਪ੍ਰਤੀ ਆਪਣੇ ਪੂਰੀ-ਪੂਰੀ ਵਫ਼ਾਦਾਰੀ ਵਿਖਾਈ ਹੈ, ਜਿਸ ਕਰਕੇ ਇਸ ਨੂੰ ਵਜ਼ੀਰ ਬਣਨ ਦਾ ਮੌਕਾ ਮਿਲ ਗਿਆ ਹੈ। ਤੇ ਹੁਣ ਇਸ ਦੇ ਸਾਰੇ ਹੀ ਰਿਸ਼ਤੇਦਾਰ, ਬਿਜੈ ਖਾਂ ਦੇ ਮਦਦੀ ਬਣੇ ਹੋਏ ਹਨ ਤੇ ਇਹ ਮੁਹਿੰਮ, ਜੋ ਸਾਡੇ ਵਿਰੁੱਧ ਚਲਾਈ ਜਾ ਰਹੀ ਹੈ, ਇਸ ਵਿਚ ਵੀ ਉਹ ਸਾਰੇ ਵਧ ਚੜ੍ਹ ਕੇ ਹਿੱਸਾ ਲੈ ਰਹੇ ਹਨ।

'ਹੱਛਾ? ਅਸਾਂ ਤਾਂ ਗੁਰੂ ਆਸਰੇ ਹੀ ਸਭ ਕੁਝ ਕਰਨਾ ਹੈ। ਲੜਾਂਗੇ, ਮਰਾਂਗੇ ਤੇ ਬਾਕੀ ਇਸ ਦੇ ਮਨਸੂਬਿਆਂ ਨੂੰ ਮਿੱਟੀ ਵਿਚ ਮਿਲਾਉਣ ਦੀ ਵੀ ਕੋਈ ਕਸਰ ਨਹੀਂ ਛੱਡਾਂਗੇ। ਅੱਗੇ ਸਭ ਕੁਝ ਅਕਾਲ ਪੁਰਖ ਦੇ ਵੱਸ ਹੈ। ਜੋ ਉਸ ਨੇ ਕਰਨਾ ਹੈ, ਉਹੀ ਹੋਣਾ ਹੈ। ਸਾਨੂੰ ਉਸੇ ਦਾ ਆਸਰਾ ਹੈ। ਕਲਗੀਧਰ ਪਾਤਸ਼ਾਹ ਦੀ ਇਹੋ ਹੀ ਤਾਂ ਸਾਨੂੰ ਸਿੱਖਿਆ ਹੈ ਤੇ ਇਹੋ ਕੁਝ ਹੀ ਉਹ ਆਪ ਵੀ ਕਰਦੇ ਰਹੇ ਹਨ। ਉਨ੍ਹਾਂ ਵਿਰੁੱਧ ਕੋਈ ਘੱਟ ਮੁਹਿੰਮ ਤਾਂ ਨਹੀਂ ਸਨ ਚਾੜ੍ਹੀਆਂ ਗਈਆਂ। ਲੱਖਾਂ ਫੌਜਾਂ ਦੇ ਘੇਰੇ ਵਿਚ ਵੀ ਉਹ ਦੁਸ਼ਮਣਾਂ ਉੱਤੇ ਭਾਰੂ ਰਹੇ ਤੇ ਉਨ੍ਹਾਂ ਹੱਥ ਮੁਸੀਬਤ ਦਾ ਟਾਕਰਾ ਕਰ ਕੇ, ਧਰਮ ਦੀ ਸਚਾਈ ਦੀ ਆਪਣੇ ਮਿਸ਼ਨ ਦੀ ਰਾਖੀ ਕੀਤੀ, ਦੁਸ਼ਮਣ ਦੇ ਕਿਸੇ ਵੀ ਇਰਾਦੇ ਨੂੰ ਪੂਰਿਆਂ

ਨਹੀਂ ਸੀ ਹੋਣ ਦਿੱਤਾ, ਤਾਂ ਅਸੀਂ ਵੀ ਤੇ ਓਸੇ ਕਲਗੀਧਰ ਸੂਰਮੇ ਦੇ, ਬਹਾਦਰ ਦੇ, ਦੁਸ਼ਟ-ਦਮਨ ਦੇ ਬਾਲਕੇ ਹਾਂ—ਅਸੀਂ ਵੀ ਉਸੇ ਦੀ ਟੇਕ ਤੇ ਨਿਸ਼ਾਨੇ 'ਤੇ ਚੱਲਣਾ ਹੈ, ਧਰਮ ਦੀ ਰਾਖੀ ਕਰਨੀ ਹੈ-ਸਚਾਈ ਤੇ ਇਨਸਾਫ਼ ਨਾ ਕਰਨ ਵਾਲੇ ਹੰਕਾਰੀਆਂ ਦਾ, ਹਰ ਹਾਲਤ ਵਿਚ ਮੁਕਾਬਲਾ ਕਰਨਾ ਹੈ। ਕਲਗੀਧਰ ਪਿਤਾ ਸਾਡੇ ਅੰਗ ਸੰਗ ਹਨ। ਤੇ ਫਿਰ ਉਨ੍ਹਾਂ ਨੇ ਦਸਮੇਸ਼ ਜੀ ਦਾ ਇਹ ਮੁਖ ਵਾਕ ਪੜ੍ਹ ਕੇ ਸਭ ਨੂੰ ਸੁਣਾਇਆ-

*ਦੇਹ ਸਿਵਾ ਬਰ ਮੋਹਿ ਇਹੈ,*
*ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ,*
*ਨਿਸਚੈ ਕਰ ਆਪਨੀ ਜੀਤ ਕਰੋਂ॥*
*ਅਰੁ ਸਿਖ ਹੌ ਆਪਨੇ ਹੀ ਮਨ ਕੌ,*
*ਏਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਧਾਨ ਬਨੈ,*
*ਅਤ ਹੀ ਰਨ ਮੈ ਤਬ ਜੂਝ ਮਰੋਂ॥*

*(ਚੰਡੀ ਚਰਿਤ੍ਰ)*

ਨਵਾਬ ਕਪੂਰ ਸਿੰਘ ਜੀ ਦੇ ਉੱਚੇ ਇਰਾਦੇ, ਸੱਚੇ ਸਿਦਕੀ ਸਿੱਖਾਂ ਵਾਲੇ ਦ੍ਰਿੜ੍ਹ ਵਿਸ਼ਵਾਸ ਤੇ ਬਹਾਦਰੀ ਅਤੇ ਹੌਂਸਲੇ ਵਾਲੇ ਸ਼ਬਦਾਂ ਨੂੰ ਕੋਲ ਬੈਠੇ ਸਿੰਘਾਂ ਨੇ ਸੁਣਿਆ, ਤਾਂ ਉਨ੍ਹਾਂ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਘਨਘੋਰ ਲਾ ਦਿੱਤੀ ਤੇ ਫਿਰ ਸਿੰਘ ਉੱਚੀ ਉੱਚੀ ਦਸਮ ਪਾਤਸ਼ਾਹ ਜੀ ਦੀ ਬਾਣੀ ਦਾ ਪਾਠ ਕਰਨ ਲੱਗੇ। ਕਈ ਸਿੰਘਾਂ ਨੇ ਰਲ ਕੇ ਇਹ ਸਵੱਈਆ ਪੜ੍ਹਨਾ ਸ਼ੁਰੂ ਕਰ ਦਿੱਤਾ :

*ਧੰਨ ਜੀਉ ਤਿਹ ਕੋ ਜਗ ਮੈ*
*ਮੁਖ ਤੇ ਹਰਿ ਚਿਤ ਮੈਂ ਜੁਧੁ ਬਿਚਾਰੈ॥*
*ਦੇਹ ਅਨਿੱਤ ਨ ਨਿੱਤ ਰਹੈ,*
*ਜਸੁ ਨਾਵ ਚੜੈ ਭਵ ਸਾਗਰ ਤਾਰੈ॥*
*ਧੀਰਜ ਧਾਮ ਬਨਾਇ ਇਹੈ ਤਨੁ,*

ਬੁਧਿ ਸੁ ਦੀਪਕ ਜਿਉ ਉਜਿਆਰੈ॥
ਗਿਆਨਹਿ ਕੀ ਬਢਨੀ ਮਨਹੁ ਹਾਥ ਲੈ,
ਕਾਤਰਤਾ ਕੁਤਵਾਰ ਬੁਹਾਰੈ॥੨੪੯੨॥੫੧੪॥

(ਕ੍ਰਿਸ਼ਨਾਵਤਾਰ)

ਦੀਨਨ ਕੀ ਪ੍ਰਤਿਪਾਲ ਕਰੈ ਨਿਤ
ਸੰਤ ਉਬਾਰ ਗਨੀਮਨ ਗਾਰੈ॥
ਪੱਛ ਪਸੂ ਨਗ ਨਾਗ ਨਰਾਧਪ,
ਸਰਬ ਸਮੈ ਸਭ ਕੋ ਪ੍ਰਤਿਪਾਰੈ॥
ਪੋਖਤ ਹੈ ਜਲ ਮੈ ਥਲ ਮੈ ਪਲ ਮੈ,
ਕਲ ਕੇ ਨਹੀਂ ਕਰਮ ਬਿਚਾਰੈ॥
ਦੀਨ ਦਇਆਲ ਦਇਆ ਨਿਧਿ,
ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥ ੧॥ ੨੪੩॥

(ਅਕਾਲ ਉਸਤਤਿ)

ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥
ਸਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ॥
ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸੰਬੂਹ ਨ ਭੇਟਨ ਪਾਵੈ॥
ਔਰ ਕੀ ਬਾਤ ਕਹਾ ਕਹ ਤੋਸੋਂ, ਸੁ ਪੇਟ ਹੀ ਕੇ ਪਟ ਬੀਚ ਬਚਾਵੈ॥ ੬॥ ੨੪੮॥

(ਅਕਾਲ ਉਸਤਤਿ)

ਇਉਂ ਸਿੰਘ, ਪ੍ਰੇਮ ਨਾਲ ਦਸਮ ਪਾਤਸ਼ਾਹ ਦੀ ਬਾਣੀ ਪੜ੍ਹਨ ਲੱਗ ਗਏ। ਜੋਸ਼ ਤੇ ਉਮਾਹ ਦੀਆਂ ਗੱਲਾਂ ਕਰਨ ਲੱਗ ਗਏ। ਨਵਾਬ ਕਪੂਰ ਸਿੰਘ ਜੀ ਉੱਠੇ। ਉਹ ਆਪਣੇ ਖਾਸ ਟਿਕਾਣੇ ਤੇ ਪੁੱਜ ਗਏ। ਉਨ੍ਹਾਂ ਨੇ ਚਿੱਠੀਆਂ ਲਿਖੀਆਂ, ਸਿੰਘ ਜੱਥਿਆਂ ਨੂੰ ਸੁਨੇਹੇ ਭੇਜ ਦਿੱਤੇ-'ਖਾਲਸਾ ਜੀ, ਤਿਆਰ ਬਰ ਤਿਆਰ ਹੋ ਜਾਓ, ਖ਼ਬਰਦਾਰ ਹੋ ਜਾਓ। ਜਸਪਤ ਹੰਕਾਰੀ ਤਾਂ ਮਾਰਿਆ ਗਿਆ ਹੈ, ਪਰ ਵੱਡੇ ਹੰਕਾਰੀ ਲਖਪਤ ਦੀ ਵਾਰੀ ਆ ਗਈ ਹੈ, ਉਹ ਤਾਂ ਸਾਨੂੰ ਘੇਰਨ ਤੇ ਮਾਰ ਮੁਕਾਉਣ ਦੇ ਬਾਨ੍ਹਣੂ ਬੰਨ੍ਹ ਰਿਹਾ ਹੈ। ਪਰ ਤੁਸਾਂ ਅਕਾਲ ਪੁਰਖ ਦੇ ਆਸਰੇ ਤੇ ਕਲਗੀਧਰ ਪਾਤਸ਼ਾਹ ਦਾ ਸਹਾਰਾ ਲੈ ਕੇ, ਧਰਮ ਦੇ ਦੋਖੀਆਂ ਦਾ

ਨਾਸ ਕਰਨਾ ਹੈ- ਜ਼ਾਲਮਾਂ ਦੇ ਜ਼ੁਲਮ ਦਾ ਟਾਕਰਾ ਕਰਨਾ ਹੈ ਤੇ ਹਰ ਹਾਲਤ ਵਿਚ ਭਾਵੇਂ ਕਿੰਨੇ ਵੀ ਦੁੱਖਾਂ ਤੇ ਮੁਸੀਬਤਾਂ ਦੇ ਪਹਾੜ ਸਾਡੇ ਸਾਹਮਣੇ ਕਿਉਂ ਨਾ ਆ ਜਾਣ, ਅਸਾਂ ਡਟਣਾ ਹੈ ਤੇ ਡਟ ਕੇ ਰਹਿਣਾ ਹੈ।

ਮੌਤ—ਇਹ ਤਾਂ ਸਾਨੂੰ ਗੁਰਪੁਰੀ ਵਿਚ ਪਹੁੰਚਣ ਦਾ ਦਰਵਾਜ਼ਾ ਹੈ ਤੇ ਅਸਾਂ ਸ਼ਹੀਦੀਆਂ ਪਾਉਣੀਆਂ ਹਨ ਤੇ ਆਪਣੇ ਧਰਮ ਨੂੰ, ਪੰਥ ਨੂੰ ਸੁਰਜੀਤ ਰੱਖਣਾ ਹੈ, ਤੇ ਲਖਪਤ ਰਾਇ ਅਤੇ ਬਿਜੈ ਖਾਂ ਦੇ ਸਭ ਮਨਸੂਬਿਆਂ ਨੂੰ ਮਿੱਟੀ ਵਿਚ ਮਿਲਾ ਦੇਣਾ ਹੈ।



# 8.

ਦੂਰ ਦੂਰ, ਜੰਗਲਾਂ ਵਿਚ ਫਿਰਦੇ ਸਿੰਘਾਂ ਨੂੰ, ਬਾਹਰ ਤਿਆਰੀਆਂ ਕਰ ਰਹੇ ਲਖਪਤ ਤੇ ਬਿਜੈ ਖਾਂ ਦੀਆਂ ਸਭ ਗੱਲਾਂ ਦੀ ਖ਼ਬਰ ਮਿਲ ਗਈ। ਇਹ ਸੁਣ ਕੇ, ਬਹੁਤੇ ਜਥੇ ਕਾਹਨੂੰਵਾਨ ਦੇ ਜੰਗਲ ਵੱਲ ਆ ਗਏ ਤੇ ੧੦ ਹਜ਼ਾਰ ਤੋਂ ਵਧੇਰੇ ਸਿੰਘ ਇੱਕੋ ਥਾਂ ਇੱਕਠੇ ਹੋ ਗਏ।

ਚਾਰ ਪੰਜ ਮਹੀਨੇ ਲਖਪਤ ਤੇ ਬਿਜੈ ਖਾਂ ਨੂੰ ਤਿਆਰੀਆਂ ਕਰਦੇ ਨੂੰ ਗੁਜ਼ਰ ਗਏ। ਏਨੇ ਸਮੇਂ ਵਿਚ ਏਨਾ ਮੁਲਖੱਈਆ ਇਕੱਠਾ ਹੋ ਗਿਆ ਕਿ ਲਾਹੌਰ ਦੇ ਬਾਹਰ ਕੈਂਪ ਹੀ ਕੈਂਪ ਲੱਗ ਗਏ ਤੇ ਫੌਜ ਦਾ ਹੜ੍ਹ ਆ ਗਿਆ। ਇਕ ਲੱਖ ਬੰਦਾ ਜਾਗੀਰਦਾਰਾਂ ਦਾ ਆ ਗਿਆ ਤੇ ਬਿਜੈ ਖਾਂ ਦੀ ਆਪਣੀ ਫੌਜ ਇਸ ਤੋਂ ਵੱਖਰੀ ਸੀ। ਲਖਪਤ ਨੇ ਵੀ ਸੂਹੀਏ ਭੇਜੇ ਹੋਏ ਸਨ ਕਿ ਉਹ ਸਿੰਘਾਂ ਦਾ ਸਾਰਾ ਪਤਾ ਲਿਆਉਣ ਕਿ ਸਿੰਘ ਕਿੱਥੇ-ਕਿੱਥੇ ਹਨ, ਪਰ ਸਿੰਘ ਬਹੁਤੇ ਇਸ ਸਮੇਂ ਕਾਹਨੂੰਵਾਨ ਦੇ ਛੰਬ ਵਿਚ ਸਨ। ਉਸ ਦੇ ਸੂਹੀਆਂ ਨੇ ਸਾਰੀ ਖ਼ਬਰ ਲਿਆ ਦਿੱਤੀ।

ਇਸ ਖ਼ਬਰ ਨੂੰ ਸੁਣ ਕੇ ਲਖਪਤ ਬਿਜੈ ਖਾਂ ਕੋਲ ਗਿਆ ਤੇ ਕਿਹਾ, 'ਖਾਂ ਸਾਹਿਬ! ਖ਼ੁਦਾ ਜੋ ਕਰਦਾ ਹੈ, ਠੀਕ ਹੀ ਕਰਦਾ ਹੈ। ਸਾਡੀ ਤਿਆਰੀ ਦੀਆਂ ਖਬਰਾਂ ਸਿੰਘਾਂ ਨੂੰ ਮਿਲ ਗਈਆਂ ਹਨ। ਏਥੋਂ ਚੱਲ ਕੇ, ਜੇਹੜਾ ਕੰਮ ਪਹਿਲੇ ਸਾਨੂੰ ਕਰਨਾ ਪੈਣਾ ਸੀ ਤੇ ਪਤਾ ਨਹੀਂ, ਉਸ ਕੰਮ ਲਈ ਸਾਨੂੰ ਕਿੰਨਾ ਜ਼ੋਰ ਲਾਉਣਾ ਪੈਣਾ ਸੀ! ਪਰ ਮੈਂ ਤਾਂ ਸਮਝਦਾ ਹਾਂ ਕਿ ਇਹ ਸ਼ੁਭ ਸ਼ਗਨ ਹੋਇਆ ਹੈ।'

'ਤੁਸੀਂ ਕੀ ਆਖੀ ਜਾਦੇਂ ਹੋ, ਮੈਨੂੰ ਤੁਹਾਡੀ ਕਿਸੇ ਗੱਲ ਦੀ ਸਮਝ ਨਹੀਂ ਆਈ।' ਬਿਜੈ ਖਾਂ ਬੋਲਿਆ।

'ਮੈਂ ਤੁਹਾਨੂੰ ਇਹ ਕਿਹਾ ਹੈ ਕਿ ਸਿੰਘ ਥੋੜ੍ਹੇ-ਥੋੜ੍ਹੇ ਸਾਰੇ ਜੰਗਲਾਂ ਵਿਚ ਹੀ ਫਿਰਦੇ ਰਹਿੰਦੇ ਹਨ ਤੇ ਸਾਨੂੰ ਥੋੜ੍ਹਿਆਂ-ਥੋੜ੍ਹਿਆਂ ਨੂੰ ਘੇਰਨ ਵਾਸਤੇ ਜਾਂ ਸਾਰਿਆਂ ਨੂੰ ਇਕੱਠਿਆਂ ਕਰਨ ਵਾਸਤੇ ਕਿੰਨਾ ਹੀ ਚਿਰ ਲੱਗ ਜਾਣਾ ਸੀ, ਪਰ ਖੁਦਾ ਨੇ ਸਾਡੇ ਇਸ ਵੱਡੇ ਕੰਮ ਨੂੰ ਆਪ ਹੀ ਕਰ ਦਿੱਤਾ ਹੈ।'

'ਕੀ ਖ਼ਬਰ ਹੈ?'

'ਸਿੰਘ ਸਾਡੀ ਤਿਆਰੀ ਦੀਆਂ ਖ਼ਬਰਾਂ ਸੁਣ ਕੇ ਆਪਣੇ ਆਪ ਹੀ ਇਕੱਠੇ ਹੋ ਗਏ ਹਨ।'

'ਕਿੱਥੇ ਇਕੱਠੇ ਹੋਏ ਹਨ?'

ਕਾਹਨੂੰਵਾਨ ਦੇ ਜੰਗਲ ਵਿਚ।'

'ਕਿੰਨੀ ਗਿਣਤੀ ਹੈ ਉਨ੍ਹਾਂ ਦੀ?'

'ਪੱਕਾ ਪਤਾ ਤਾਂ ਨਹੀਂ, ਪਰ ਦਸ ਹਜ਼ਾਰ ਤੋਂ ਬਹੁਤੇ ਹੋਣਗੇ।'

'ਸਾਰੇ ਸਿੰਘਾਂ ਦੀ ਗਿਣਤੀ ਏਨੀ ਕੁ ਹੀ ਹੈ?'

'ਨਹੀਂ।'

'ਸਾਰੇ ਕਿੰਨੇ ਕੁ ਹਨ?'

'ਕਿਤੇ ਵੱਡਾ ਇਕੱਠ ਹੋਇਆ ਹੁੰਦਾ, ਤਾਂ ਪੂਰਾ ਪਤਾ ਲੱਗ ਸਕਦਾ ਸੀ, ਪਰ ਕਈ ਸਾਲਾਂ ਤੋਂ ਇਹ ਜੰਗਲਾਂ ਤੋਂ ਬਾਹਰ ਨਿਕਲੇ ਹੀ ਨਹੀਂ, ਨਾ ਹੀ ਇਹਨਾਂ ਦਾ ਅੰਮ੍ਰਿਤਸਰ ਆਦਿ ਥਾਵਾਂ 'ਤੇ ਹੀ ਇਕੱਠ ਹੋਇਆ ਹੈ। ਪਰ ਫਿਰ ਵੀ ਖਿਆਲ ਹੈ ਕਿ ਇਹ ੧੫-੨੦ ਹਜ਼ਾਰ ਤੋਂ ਵਧੇਰੇ ਨਹੀਂ।'

'ਏਨੀ ਥੋੜ੍ਹੀ ਗਿਣਤੀ ਵਿਚ ਹੋ ਕੇ ਵੀ ਇਹ ਮੁੱਕਣ ਵਿਚ ਨਹੀਂ ਆਉਂਦੇ, ਇਹ ਕੀ ਗੱਲ ਹੈ?'

'ਇਹੋ ਹੀ ਤੇ ਗੱਲ ਹੈ, ਜਿਸ ਦੀ ਕਿ ਅੱਜ ਤਕ ਕਿਸੇ ਨੂੰ ਸਮਝ ਹੀ

ਨਹੀਂ ਆਈ।'

'ਕੀ ਗੱਲ ਹੈ?'

'ਇਹ ਸਿੱਖ ਹਿੰਦੂਆਂ ਵਿਚੋਂ ਨਿਕਲੇ ਹਨ ਨਾ?'

'ਠੀਕ ਹੈ, ਨਿਕਲੇ ਤਾਂ ਇਹ ਹਿੰਦੂਆਂ ਵਿੱਚੋਂ ਹੀ ਹਨ।'

'ਫੇਰ ਕੁਦਰਤੀ ਤੌਰ 'ਤੇ ਆਮ ਹਿੰਦੂਆਂ ਦੀ ਹਮਦਰਦੀ ਇਨ੍ਹਾਂ ਨਾਲ ਹੀ ਹੈ। ਮੁਸਲਮਾਨਾਂ ਖ਼ਾਸ ਕਰਕੇ ਔਰੰਗਜ਼ੇਬ ਬਾਦਸ਼ਾਹ ਨੇ ਹਿੰਦੂਆਂ ਤੇ ਸਖ਼ਤੀ ਕੀਤੀ ਤੇ ਉਨ੍ਹਾਂ ਨੂੰ ਮੁਸਲਮਾਨੀ ਧਰਮ ਵਿਚ ਲਿਆਉਣ 'ਤੇ ਜ਼ੋਰ ਦਿੱਤਾ, ਤਾਂ ਵੱਡੇ-ਵੱਡੇ ਹਿੰਦੂਆਂ ਖਾਸ ਕਰ ਕਸ਼ਮੀਰੀ ਪੰਡਤਾਂ ਨੇ, ਗੁਰੂ ਗੋਬਿੰਦ ਸਿੰਘ, ਜਿਨ੍ਹਾਂ ਨੇ ਇਨ੍ਹਾਂ ਸਿੱਖਾਂ ਨੂੰ ਪੈਦਾ ਕੀਤਾ ਹੈ, ਉਨ੍ਹਾਂ ਦੇ ਪਿਤਾ, ਗੁਰੂ ਤੇਗ ਬਹਾਦਰ ਕੋਲ ਆ ਕੇ ਬੇਨਤੀ ਕੀਤੀ। ਉਸ ਵੇਲੇ ਤਕ ਇਹ ਗੁਰੂ ਸਾਰੇ ਹਿੰਦੂ ਹੀ ਸਨ। ਭਾਵੇਂ ਇਨ੍ਹਾਂ ਦਾ ਮਜ਼ਹਬ ਕੁਝ ਵੱਖਰਾ ਤਾਂ ਪਹਿਲੇ ਵੀ ਸੀ ਤੇ ਇਹ ਆਪਣੇ ਆਪ ਨੂੰ ਗੁਰੂ ਕੇ ਸਿੱਖ ਅਖਵਾਉਣ ਵਾਲੇ ਹਿੰਦੂ, ਭਾਵੇਂ ਆਪਣੇ ਆਪ ਨੂੰ ਰੱਖਦੇ ਹਿੰਦੂਆਂ ਵਾਂਗਰ ਹੀ ਸਨ, ਪਰ ਕਹਾਉਂਦੇ ਗੁਰੂ ਕੇ ਸਿੱਖ ਸਨ, ਹਿੰਦੂ ਨਹੀਂ ਅਖਵਾਂਦੇ ਸਨ।

ਗੁਰੂ ਤੇਗ ਬਹਾਦਰ ਜੀ ਨੇ ਹਿੰਦੂਆਂ ਦੀ ਖਾਤਰ ਕੁਰਬਾਨੀ ਦਿੱਤੀ, ਆਪ ਦਿੱਲੀ ਵਿਚ ਜਾ ਕੇ ਔਰੰਗਜ਼ੇਬ ਦੇ ਜ਼ੁਲਮ ਸਹਾਰੇ 'ਤੇ ਚਾਂਦਨੀ ਚੌਂਕ ਵਿਚ ਸ਼ਹੀਦ ਹੋ ਗਏ। ਅੱਗੋਂ ਉਨ੍ਹਾਂ ਦੇ ਪੁੱਤਰ ਨੇ ਤਾਂ ਹੱਦ ਹੀ ਕਰ ਦਿੱਤੀ। ਉਨ੍ਹਾਂ ਆਪਣੇ ਪਹਿਰੇਦਾਰ ਹਿੰਦੂਆਂ ਨੂੰ ਹਿੰਦੂਆਂ ਨਾਲੋਂ ਬਿਲਕੁਲ ਹੀ ਵੱਖ ਕਰ ਲਿਆ ਤੇ ਉਨ੍ਹਾਂ ਨੂੰ ਇਕ ਸਿੰਘ ਦੀ ਫੌਜੀ ਸ਼ਕਲ ਦੇ ਦਿੱਤੀ। ਸਿੰਘ ਨਾਮ ਰੱਖ ਲਏ। ਜੇਹੜੇ ਹੋਰ ਹਿੰਦੂ ਇਹਨਾਂ ਦੇ ਨੇੜੇ ਜਾਂਦੇ, ਉਹ ਵੀ ਸਿੱਖ ਬਣਦੇ ਜਾਂਦੇ। ਇਉਂ ਇਹ ਇਕ ਲਹਿਰ ਹੀ ਚੱਲ ਗਈ। ਜਿਹੜੇ ਹਿੰਦੂ ਸਿੰਘ ਬਣਦੇ, ਉਹ ਲੜਦੇ ਤੇ ਮਰਦੇ, ਪਰ ਜਿੰਨੇ ਕੁ ਮਰਦੇ, ਉਨੇ ਕੁ ਹੋਰ ਹਿੰਦੂ ਸਿੰਘ ਬਣਦੇ ਜਾਂਦੇ ਤੇ ਇਹ ਭਾਵੇਂ ਹੁਣ ਤਕ ਲੱਖਾਂ ਮਾਰੇ ਜਾ ਚੁੱਕੇ ਹਨ, ਪਰ ਇਹਨਾਂ ਦੀ ਗਿਣਤੀ ਓਨੀ ਦੀ ਓਨੀ ਹੀ ਹੈ। ਭਾਵੇਂ ਵਧੇ ਵੀ ਨਹੀਂ, ਪਰ ਘਟੇ ਵੀ ਨਹੀਂ।'

'ਏਹੋ ਹੀ ਗੱਲ ਹੈ। ਭਾਵੇਂ ਅੱਜ ਤੱਕ ਲੱਖਾਂ ਹੀ ਹਿੰਦੂ ਡਰਦੇ ਮਾਰੇ ਮੁਸਲਮਾਨ ਵੀ ਬਣੇ ਹਨ ਤੇ ਸਿੱਖ ਵੀ ਬਣੇ ਹਨ, ਪਰ ਇਹ ਕਰੋੜਾਂ ਦੀ ਗਿਣਤੀ ਵਿਚ ਹੋਣ ਵਾਲੇ ਹਿੰਦੂਆਂ ਨੂੰ ਵੀ ਘਾਟਾ ਅਜੇ ਕੋਈ ਨਹੀਂ ਪਿਆ।' ਬਿਜੈ ਖਾਂ ਨੇ ਕਿਹਾ।

'ਘਾਟੇ ਵਾਲੀ ਗੱਲ ਤਾਂ ਕੋਈ ਨਹੀਂ, ਪਰ ਇਹ ਜਿਹੜੇ ਹਿੰਦੂ ਸਿੰਘ ਬਣ ਜਾਂਦੇ ਹਨ, ਇਹ ਮਾੜੀ ਗੱਲ ਹੈ ਨਾ। ਇਸੇ ਕਰਕੇ ਤਾਂ ਇਹ ਮੁੱਕਦੇ ਹੀ ਨਹੀਂ। ਤੇਰੇ ਪਿਤਾ ਦੇ ਵੇਲੇ ਦੇ ਇਹ ਏਨੇ ਕੁ ਦੇ ਏਨੇ ਹੀ ਸੁਣੀਦੇ ਹਨ, ਹਾਲਾਂ ਕਿ ਕਈ ਵੀਹ ਹਜ਼ਾਰ ਉਦੋਂ ਦੇ ਲੜ ਕੇ ਤੇ ਫੜ ਕੇ ਮਾਰੇ ਜਾ ਚੁੱਕੇ ਹਨ।'

'ਫੇਰ ਹਿੰਦੂਆਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਉਹ ਸਿੱਖ ਨਾ ਬਣਨ।'

'ਅਸਾਂ ਤੇ ਸਾਰਾ ਜ਼ੋਰ ਲਾ ਦਿੱਤਾ ਹੈ, ਖਾਨ ਸਾਹਿਬ! ਤੁਹਾਨੂੰ ਭਾਵੇਂ ਅਸੀਂ ਕਦੇ ਦੱਸਿਆ ਨਹੀਂ, ਪਰ ਸਾਨੂੰ ਪਤਾ ਹੈ, ਜਿੰਨਾ ਅਸਾਂ ਇਸ ਕੰਮ ਲਈ ਜ਼ੋਰ ਲਾਇਆ ਹੈ। ਇਹੋ ਹੀ ਤਾਂ ਕਾਰਨ ਹੈ ਕਿ ਸਿੰਘ ਸਾਡੇ ਸਖ਼ਤ ਵਿਰੋਧੀ ਬਣੇ ਹੋਏ ਹਨ ਤੇ ਹਿੰਦੂ ਵੀ ਸਾਨੂੰ ਚੰਗਾ ਨਹੀਂ ਸਮਝਦੇ। ਉਪਰਲੇ ਮਨੋਂ ਭਾਵੇਂ, ਹਕੂਮਤ ਦਾ ਜ਼ੋਰ ਹੋਣ ਕਰਕੇ ਸਾਡੇ ਅੱਗੇ ਨਹੀਂ ਬੋਲਦੇ, ਪਰ ਮਗਰੋਂ ਸਾਰੇ ਜ਼ੋਰ ਨਾਲ ਸਾਡੇ ਵਿਰੁੱਧ ਬੋਲਦੇ ਹਨ ਤੇ ਸਿੰਘਾਂ ਵਿਰੁੱਧ ਹੋਣ ਦੀ ਥਾਂ ਸਗੋਂ ਹੋਰ ਵਧੇਰੇ ਉਹ ਸਿੰਘਾਂ ਦੀ ਮੱਦਦ ਕਰਦੇ ਹਨ। ਸਾਡੇ ਆਪਣੇ ਪ੍ਰਚਾਰ ਦਾ ਉਲਟਾ ਹੀ ਅਸਰ ਹੋ ਗਿਆ ਹੈ।'

'ਇਹ ਕੀ ਗੱਲ ਹੈ?'

'ਇਸ ਦੀ ਮੈਨੂੰ ਸਮਝ ਨਹੀਂ।'

'ਤੁਸਾਂ ਸਖ਼ਤੀ ਨਾਲ ਕਿਹਾ ਹੋਣਾ?'

'ਸਖ਼ਤੀ ਨਾਲ? ਮੈਂ ਤਾਂ ਕਈਆਂ ਨੂੰ ਕੋਰੜੇ ਮਰਵਾਏ, ਕਈਆਂ ਨੂੰ ਕਤਲ ਕਰਵਾਇਆ ਤੇ ਕਈਆਂ ਨੂੰ ਜੇਲ੍ਹਾਂ ਵਿਚ ਧਕਵਾਇਆ ਹੈ, ਪਰ ਇਸ ਦਾ ਨਤੀਜਾ ਇਹ ਹੋਇਆ ਹੈ ਕਿ ਪੰਜਾਬ ਦੇ ਬਹੁਤੇ ਹਿੰਦੂ, ਸਿੰਘਾਂ ਦੇ ਸਾਥੀ

ਬਣ ਗਏ ਹਨ ਤੇ ਉਹ ਜੰਗਲਾਂ ਵਿਚ ਹੀ ਜਾ ਰਹੇ ਹਨ।'

'ਫੇਰ ਹੁਣ ਕੀ ਕਰਨਾ ਹੈ?'

'ਕਰਨਾ ਕੀ ਹੈ? ਇਹੋ ਜੇਹੇ ਹਿੰਦੂਆਂ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ।'

'ਪਰ ਤੁਹਾਡੇ ਕਹੇ ਅਨੁਸਾਰ, ਜੇ ਹਿੰਦੂ ਤੁਹਾਡੇ ਕਹੇ ਨਹੀਂ ਲੱਗੇ, ਤੇ ਤੁਹਾਡੀ ਸਖ਼ਤੀ ਨੇ ਉਨ੍ਹਾਂ ਨੂੰ ਸਗੋਂ ਵਧੇਰੇ ਸਿੱਖਾਂ ਵੱਲ ਕਰ ਦਿੱਤਾ ਹੈ, ਤਾਂ ਕਿਤੇ ਇਹ ਸਾਡੀ ਮੁਹਿੰਮ ਦਾ ਵੀ ਐਸਾ ਹੀ ਹਸ਼ਰ ਨਾ ਹੋਵੇ।' ਬਿਜੈ ਖਾਂ ਨੂੰ ਮੁਹਿੰਮ ਤੋਂ ਪਹਿਲੇ ਹੀ ਨਿਰਾਸ਼ਾ ਹੋ ਗਈ।

ਪਰ ਲਖਪਤ ਬੜਾ ਜ਼ਿੱਦੀ, ਬੜਾ ਹੀ ਮੂਰਖ ਤੇ ਠੀਕ ਗੱਲ ਨੂੰ ਗਲਤ ਤੇ ਗਲਤ ਨੂੰ ਠੀਕ ਅਨੁਮਾਨ ਲਾਉਣ ਦਾ ਆਦੀ ਹੋ ਚੁੱਕਾ ਸੀ। ਉਸ ਨੂੰ ਸਿੰਘਾਂ ਦਾ ਵੱਡਾ ਵਿਰੋਧੀ ਹੋਣ ਕਰਕੇ ਹੀ ਤਾਂ ਵਜ਼ੀਰੀ ਦਾ ਅਹੁਦਾ ਮਿਲਿਆ ਸੀ ਸੋ ਉਹ ਮੁਹਿੰਮ ਨੂੰ ਕਿਵੇਂ ਟਾਲ ਸਕਦਾ ਸੀ? ਕਹਿਣ ਲੱਗਾ, 'ਖਾਂ ਸਾਹਿਬ! ਮੈਂ ਤਾਂ ਤੁਹਾਨੂੰ ਹਿੰਦੂਆਂ ਦੀ ਮੂਰਖਤਾ ਤੇ ਮੂਰਖ ਹਿੰਦੂਆਂ ਦੀ ਗੱਲ ਦੱਸੀ ਹੈ, ਨਹੀਂ ਤੇ ਹਜ਼ਾਰਾਂ ਤੇ ਲੱਖਾਂ ਮੇਰੇ ਵਰਗੇ ਹਿੰਦੂ ਸਿੰਘਾਂ ਦੇ ਦੁਸ਼ਮਨ ਹਨ ਤੇ ਉਨ੍ਹਾਂ ਦੇ ਫੜਾਏ ਹੋਏ ਹੀ ਤਾਂ ਸਿੰਘਾਂ ਨੂੰ ਤੁਸੀਂ ਫੜਦੇ ਰਹੇ ਹੋ, ਨਹੀਂ ਤਾਂ ਜਿੰਨੇ ਸਿੰਘ ਤੁਸਾਂ ਜਾਂ ਤੁਹਾਡੇ ਬਾਪ ਨੇ ਮਾਰੇ ਹਨ, ਉਹ ਏਨੇ ਕਦੇ ਵੀ ਨਾ ਮਾਰ ਸਕਦਾ! ਸੋ ਤੁਸੀਂ ਫ਼ਿਕਰ ਨਾ ਕਰੋ, ਮੈਂ ਹਰ ਪਿੰਡ ਵਿਚ ਆਪਣੇ ਖਿਆਲਾਂ ਦੇ ਹਿੰਦੂ ਖਿਲਾਰ ਦਿੱਤੇ ਹਨ, ਤੇ ਮੇਰਾ ਯਕੀਨ ਹੈ ਕਿ ਇਹ ਹਿੰਦੂਆਂ ਦੀ ਸਿੰਘਾਂ ਨਾਲ ਜੋ ਹਮਦਰਦੀ ਹੈ, ਇਸ ਨੂੰ ਮੈਂ ਛੇਤੀ ਹੀ ਖ਼ਤਮ ਕਰ ਦਿਆਂਗਾ। ਹੁਣ ਤੁਹਾਨੂੰ ਫੌਜ ਨੂੰ ਤਿਆਰ ਹੋਣ ਦਾ ਹੁਕਮ ਦੇਣਾ ਚਾਹੀਦਾ ਹੈ, ਤਾਂ ਕਿ ਕੱਲ੍ਹ ਨੂੰ ਅਸੀਂ ਤੁਰ ਪਈਏ ਤੇ ਦੋ ਤਿੰਨ ਦਿਨ ਵਿਚ ਹੀ ਕਾਹਨੂੰਵਾਨ ਦੇ ਛੰਬ ਨੂੰ ਜਾ ਘੇਰੀਏ। ਫਿਰ ਦੇਖਣਾ ਕਿ ਮੈਂ ਕੀ ਕਰਦਾ ਹਾਂ!'

'ਜੰਗਲਾਂ ਨੂੰ ਘੇਰ ਲਵੋਗੇ, ਹੋਰ ਕੀ ਕਰੋਗੇ? ਜੰਗਲਾਂ ਦੇ ਅੰਦਰ ਤਾਂ ਸਾਡੇ ਸਿਪਾਹੀ ਜਾਣੋ ਹੀ ਰਹੇ!'

'ਪਰ ਹੁਣ ਤੁਸੀਂ ਸਭ ਕੁਝ ਹੀ ਜਾਣਨਾ ਚਾਹੁੰਦੇ ਹੋ, ਤਾਂ ਮੈਂ ਦੱਸ ਹੀ ਦਿੰਦਾ ਹਾਂ ਕਿ ਸਾਨੂੰ ਜੰਗਲਾਂ ਦੇ ਅੰਦਰ ਵੜਨ ਦੀ ਲੋੜ ਨਹੀਂ, ਤੇ ਨਾ ਹੀ ਸਿੰਘਾਂ ਨੂੰ ਬਹੁਤੀ ਦੇਰ ਜੰਗਲਾਂ ਵਿਚ ਰੁਕਣ ਦਿਆਂਗਾ।'

'ਕੀ ਕਰੋਗੇ?'

'ਜੰਗਲਾਂ ਨੂੰ ਅੱਗਾਂ ਲਾ ਕੇ ਸਾੜਾਂਗਾ ਵੀ ਤੇ ਕਟਵਾ ਵੀ ਦਿਆਂਗਾ।'

'ਇਹ ਗੱਲ ਤਾਂ ਠੀਕ ਹੈ ਕਿ ਜੰਗਲ ਹੀ ਇਹਨਾਂ ਨੂੰ ਬਚਾਈ ਜਾਂਦੇ ਹਨ। ਜੇ ਜੰਗਲ ਨਾ ਹੁੰਦੇ, ਤਾਂ ਇਹ ਕਦੇ ਦੇ ਖ਼ਤਮ ਹੋ ਗਏ ਹੁੰਦੇ!' ਬਿਜੈ ਖਾਂ ਬੋਲਿਆ।

ਬਿਜੈ ਖਾਂ ਮੁਹਿੰਮ ਤੋਂ ਡਰਦਾ ਸੀ ਕਿ ਕਿਤੇ ਫੇਲ੍ਹ ਹੀ ਨਾ ਹੋ ਜਾਈਏ, ਪਰ ਨਾਲ ਹੀ ਇਹ ਵੀ ਚਾਹੁੰਦਾ ਸੀ ਕਿ ਜੋ ਕੰਮ ਮੇਰਾ ਪਿਤਾ ਨਹੀਂ ਕਰ ਸਕਿਆ ਜੇ ਉਹ ਮੇਰੇ ਹੁੰਦਿਆਂ ਹੋ ਜਾਏ, ਤਾਂ ਇਕ ਤੇ ਮੈਂ ਇਸਲਾਮੀ ਦੁਨੀਆਂ ਦਾ ਹਰਮਨਪਿਆਰਾ ਬਣ ਜਾਵਾਂਗਾ ਤੇ ਦੂਜਾ, ਮੇਰੀ ਸੂਬੇਦਾਰੀ ਸਦਾ ਲਈ ਪੱਕੀ ਹੋ ਜਾਵੇਗੀ। ਕਿਉਂਕਿ ਅਜੇ ਉਸ ਨੂੰ ਨਵਾਬੀ ਦੇ ਚਲੇ ਜਾਣ ਦੀ ਚਿੰਤਾ ਸੀ, ਤੇ ਆਪਣੇ ਭਰਾ ਨੂੰ ਉਸ ਨੇ ਕੈਦ ਕੀਤਾ ਹੋਇਆ ਸੀ ਤੇ ਉਸ ਤੋਂ ਉਸ ਨੂੰ ਹਰ ਵੇਲੇ ਖ਼ਤਰਾ ਹੀ ਭਾਸਦਾ ਸੀ।

ਲਖਪਤ ਬੋਲਿਆ, 'ਮੈਂ ਤਾਂ ਹਰ ਵੇਲੇ ਸੋਚਦਾ ਹੀ ਇਹੋ ਰਹਿੰਦਾ ਹਾਂ ਕਿ ਇਹ ਮੁੱਠੀ ਭਰ ਸਿੰਘ ਲੱਖਾਂ ਫੌਜਾਂ ਦੇ ਮੁਕਾਬਲੇ ਕਿਉਂ ਬਚ ਕੇ ਨਿਕਲ ਜਾਂਦੇ ਰਹੇ ਹਨ! ਕੀ ਖੂਬੀ ਹੈ ਇਹਨਾਂ ਵਿਚ ਤੇ ਕੀ ਕਮਜ਼ੋਰੀ ਹੈ, ਸਾਡੀਆਂ ਫੌਜਾਂ ਵਿਚ?'

'ਫੇਰ ਉਨ੍ਹਾਂ ਸਾਰੀਆਂ ਗੱਲਾਂ ਨੂੰ ਤੁਸਾਂ ਸੋਚ ਲਿਆ ਹੈ?'

'ਹਾਂ।'

'ਕੀ ਹਨ ਉਹ?'

'ਪਹਿਲੀ ਗੱਲ ਤਾਂ ਇਹ ਜੰਗਲ ਹਨ ਤੇ ਦੂਜੀ ਗੱਲ, ਸਾਡੀਆਂ ਫੌਜਾਂ ਦਾ ਜਾਨ ਬਚਾ ਕੇ ਲੜਨਾ ਹੈ।'

'ਪਰ ਹੁਣ ਉਹ ਜਾਨ ਬਚਾ ਕੇ ਨਹੀਂ ਲੜਨਗੀਆਂ? ਹੁਣ ਵੀ ਤਾਂ ਓਹੀ ਗੱਲ ਹੈ।'

'ਪਰ ਇਹ ਗੱਲ ਓਸੇ ਹਾਲਤ ਕਰਕੇ ਹੀ ਹੈ ਕਿ ਸਿੰਘ ਜੰਗਲ ਵਿਚ ਨੱਸਣ ਭੱਜਣ ਦੇ ਆਦੀ ਹਨ ਤੇ ਸਾਡੀ ਫੌਜ ਨਹੀਂ, ਪਰ ਜਦ ਅਸੀਂ ਜੰਗਲਾਂ ਨੂੰ ਅੱਗਾਂ ਲਾਵਾਂਗੇ, ਕੱਟ ਵੱਢ ਦਿਆਂਗੇ, ਫਿਰ ਤਾਂ ਆਪਣੀ ਲੋੜ ਨੂੰ ਲੜਨਗੇ। ਤੇ ਸਾਡੇ ਫੌਜੀ ਕੋਈ ਗੀਦੀ ਤਾਂ ਨਹੀਂ, ਬਹਾਦਰ ਹਨ ਤੇ ਅਜੇਹੇ ਵੇਲੇ ਕੱਟ ਮਰਾਂਗੇ। ਨਾਲੇ ਇਸੇ ਲਈ ਤਾਂ ਇਸ ਸਾਰੀ ਮੁਹਿੰਮ ਦੀ ਮੈਂ ਆਪ ਅਗਵਾਈ ਕਰਨਾ ਚਾਹੁੰਦਾ ਹਾਂ, ਤਾਂ ਕਿ ਅਜਿਹੀ ਗੱਲ ਹੋਵੇ ਹੀ ਨਾ। ਤੁਸੀਂ ਸਿਆਣੇ ਹੀ ਹੋ, ਕਿ ਸਿਪਾਹ-ਸਲਾਰ ਉਤੇ ਹੀ ਲੜਾਈ ਦਾ ਦਾਰੋਮਦਾਰ ਹੁੰਦਾ ਹੈ। ਸਿਪਾਹ-ਸਲਾਰ ਦੀ ਜਰਾ ਜਿੰਨੀ ਕਮਜ਼ੋਰੀ ਹਾਰ ਦਾ ਕਾਰਨ ਬਣ ਜਾਂਦੀ ਹੈ ਤੇ ਜ਼ਰਾ ਜਿੰਨੀ ਹੌਂਸਲੇ ਤੇ ਬਹਾਦਰੀ ਨਾਲ ਕੀਤੀ ਅਗਵਾਈ, ਮੁਹਿੰਮਾਂ ਦੀ ਜਿੱਤ ਦਾ ਕਾਰਨ ਬਣ ਜਾਇਆ ਕਰਦੀ ਹੈ। ਸੋ ਮੈਂ ਤਾਂ ਅੰਤ ਤਕ ਪੁੱਜਣ ਦਾ ਇਰਾਦਾ ਕੀਤਾ ਹੋਇਆ ਹੈ। ਜਾਂ ਤਾਂ ਸਿੰਘਾਂ ਦੇ ਹੱਥੋਂ ਭਰਾ ਵਾਂਗ ਲੜਦਾ ਹੋਇਆ ਹੀ ਮਰ ਜਾਵਾਂਗਾ, ਜਾਂ ਫਿਰ ਸਿੰਘ ਦਾ ਖ਼ਾਤਮਾ ਕਰ ਕੇ ਹੀ ਵਾਪਸ ਮੁੜਾਂਗਾ।'

ਬਿਜੈ ਖਾਂ ਨੇ ਹੇਠਲੀਆਂ ਉਤਲੀਆਂ ਗੱਲਾਂ ਕਰ ਕੇ ਲਖਪਤ ਦੇ ਇਰਾਦਿਆਂ ਨੂੰ ਚੰਗੀ ਤਰ੍ਹਾਂ ਟੋਹ ਲਿਆ ਤੇ ਅੰਦਾਜ਼ਾ ਲਾ ਲਿਆ ਕਿ ਇਹ ਐਵੇਂ ਸੱਚਮੁਚ ਹੀ ਵਾਪਸ ਨਹੀਂ ਮੁੜੇਗਾ।

ਇਹ ਸੋਚ ਕੇ ਆਖਣ ਲੱਗਾ, 'ਬਸ ਠੀਕ ਹੈ। ਤੁਸੀਂ ਵੀ ਤਿਆਰ ਹੋਵੋ, ਤੇ ਮੈਂ ਫੌਜਾਂ ਨੂੰ ਤਿਆਰ ਹੋਣ ਦਾ ਹੁਣੇ ਹੁਕਮ ਭੇਜ ਦਿੰਦਾ ਹਾਂ। ਮੁਹਿੰਮ ਦਾ ਇਨਚਾਰਜਪੁਣਾ ਤਾਂ ਤੁਹਾਡੇ ਹੀ ਹਵਾਲੇ ਰਹੇਗਾ। ਮੈਂ ਆਪਣੇ ਲੜਕੇ ਨੂੰ ਵੀ ਫੌਜ ਦੇ ਕੇ ਤੁਹਾਡੇ ਨਾਲ ਭੇਜਾਂਗਾ, ਤਾਂ ਕਿ ਕਿਤੇ ਉਹ ਨਾ ਹੋਵੇ ਕਿ ਹਿੰਦੂ ਹੋਣ ਕਰਕੇ ਕਿਤੇ ਮੁਗਲ ਜਰਨੈਲ ਤੁਹਾਡੇ ਹੁਕਮ ਮੰਨਣ ਤੋਂ ਇਨਕਾਰ ਕਰ ਦੇਣ।'

'ਹਾਂ, ਗੋਲੀ ਬਰੂਦ ਦਾ ਵੀ ਪ੍ਰਬੰਧ ਕਰ ਲਿਆ ਹੈ?' ਲਖਪਤ ਨੇ

ਪੁੱਛਿਆ।

'ਕਰ ਲਿਆ ਹੈ। ਰਾਸ਼ਨ ਵੀ ਬਥੇਰਾ ਆ ਗਿਆ ਹੈ। ੧੦੦ ਗੱਡਾ ਨਾਲ ਲੈ ਜਾਓ, ਤੇ ਪਿੱਛੇ ਲੋੜ ਅਨੁਸਾਰ ਤੁਹਾਡਾ ਸੁਨੇਹਾ ਪੁੱਜਦਿਆਂ ਹੀ ਭੇਜੀ ਜਾਵਾਂਗਾ। ਐਸੀ ਕਿਸੇ ਗੱਲ ਦੀ ਤੁਸੀਂ ਚਿੰਤਾ ਹੀ ਨਾ ਕਰੋ।'

ਬਿਜੈ ਖਾਂ ਨੇ ਲਖਪਤ ਨੂੰ ਹੱਲਾ-ਸ਼ੇਰੀ ਦੇ ਦਿੱਤੀ ਤੇ ਇਸ ਸਮੇਂ ਖ਼ਾਸ ਦਰਬਾਰ ਲਾ ਕੇ ਹੁਕਮ ਜਾਰੀ ਕਰ ਦਿੱਤੇ ਕਿ ਲਖਪਤ ਰਾਇ ਇਸ ਮੁਹਿੰਮ ਦੀ ਜਰਨੈਲੀ ਕਰੇਗਾ, ਸਭ ਜਰਨੈਲ ਇਨ੍ਹਾਂ ਦੇ ਹੁਕਮ ਅਨੁਸਾਰ ਚੱਲਣ ਤੇ ਸਿੰਘਾਂ ਦਾ ਖਾਤਮਾ ਕਰਨ ਲਈ ਤਿਆਰ ਹੋ ਜਾਣ। ਮੁਸਲਮਾਨਾਂ ਲਈ ਐਸਾ ਨਾਦਰ ਮੌਕਿਆ, ਦੁਸ਼ਮਨਾਂ (ਸਿੰਘਾਂ) ਨੂੰ ਮਾਰਨ ਦਾ ਹੋਰ ਕਿਹੜਾ ਆਉਣਾ ਹੈ?



# 9.

ਦੋ ਢਾਈ ਲੱਖ ਫੌਜਾਂ ਦੀ ਚੜ੍ਹਾਈ ਕੋਈ ਮਾਮੂਲੀ ਗੱਲ ਨਹੀਂ ਸੀ, ਮੀਲ ਡੇਢ-ਮੀਲ ਦੂਰ ਤਕ ਆਦਮ ਹੀ ਆਦਮ ਦਾ ਸਮੁੰਦਰ ਸੀ। ਫਿਰ ਤੋਪਖਾਨਾ, ਰਾਸ਼ਨ ਦੇ ਗੱਡੇ ਤੇ ਹੋਰ ਜ਼ਰੂਰੀ ਸਾਮਾਨ ਦੇ ਗੱਡੇ ਦੋ-ਦੋ ਮੀਲ ਪਿੱਛੇ ਤਕ ਚਲ ਰਹੇ ਸਨ। ਹਾਥੀ ਸਵਾਰ ਤਾਂ ਭਾਵੇਂ ਗਿਣਤੀ ਦੇ ਹੀ ਸਨ ਪਰ ਘੋੜ-ਸਵਾਰਾਂ ਦਾ ਤਾਂ ਅੰਤ ਹੀ ਨਹੀਂ ਸੀ। ਅੱਜਕਲ੍ਹ ਵਾਂਗੂੰ ਪੱਕੀਆਂ ਸੜਕਾਂ ਨਹੀਂ ਸਨ, ਕੱਚੇ ਰਾਹ ਹੀ ਹੁੰਦੇ ਸਨ, ਤੇ ਘੋੜਿਆਂ ਦੇ ਸੁੰਮਾਂ ਨਾਲ ਮਿੱਟੀ ਐਨੀ ਉੱਡਦੀ ਸੀ ਕਿ ਹਨੇਰੀ ਵਾਂਗ ਘੱਟਾ ਉੱਡ ਕੇ ਅਸਮਾਨ ਨੂੰ ਢੱਕ ਲੈਂਦਾ ਸੀ ਤੇ ਧਰਤੀ ਉੱਤੇ ਛਾਂ ਹੋ ਜਾਂਦੀ ਸੀ, ਬੱਦਲਾਂ ਨਾਲੋਂ ਵੀ ਗਾਹੜੀ।

ਭਲਾ ਇਹੋ ਜਿਹੀ ਚੜ੍ਹਾਈ ਦਾ ਕਿਵੇਂ ਪਤਾ ਨਾ ਲੱਗਦਾ? 'ਸਿੰਘਾਂ ਉੱਤੇ ਲਖਪਤ ਨੇ ਚੜ੍ਹਾਈ ਕੀਤੀ ਹੈ-ਦੋ ਢਾਈ ਲੱਖ ਫੌਜ਼ ਦੀ ਚੜ੍ਹਾਈ ਹੋ ਗਈ ਹੈ, ਵੇਖੋ ਕੀ ਬਣਦਾ ਹੈ!' ਇਹਨਾਂ ਗੱਲਾਂ ਨੇ ਹਰ ਜ਼ਬਾਨ ਉਤੇ ਆਸਣ ਜਮਾ ਲਿਆ ਹੈ।

ਸਿੰਘ ਸੂਹੀਆਂ ਨੇ ਫੌਜ ਦੀ ਚੜ੍ਹਾਈ ਵੇਖੀ, ਫੌਜ ਦੀ ਬਣਤਰ ਤੇ ਰਾਸ਼ਨ, ਤੇ ਹੋਰ ਸਾਮਾਨ ਨੂੰ ਵੀ ਚੰਗੀ ਤਰ੍ਹਾਂ ਜਾਂਚ ਲਿਆ ਕਿ ਕਿੰਨੀ ਕੁ ਤਾਦਾਦ ਵਿਚ ਹੈ। ਸਭ ਕੁਝ ਵੇਖ ਕੇ ਸਿੰਘ ਸੂਹੀਏ ਦੌੜ ਕੇ ਕਾਹਨੂੰਵਾਨ ਦੇ ਛੰਬ ਨੂੰ ਚਲੇ ਗਏ ਤੇ ਖਬਰ ਦਿੱਤੀ-

'ਜਥੇਦਾਰ ਜੀ, ਦੋ ਢਾਈ ਲੱਖ ਤੋਂ ਘੱਟ ਫੌਜ ਨਹੀਂ ਹੈ, ਤੇ ਵੱਡੀਆਂ ਤੋਪਾਂ ਤਾਂ ਘੱਟ ਹੀ ਹਨ, ਪਰ ਛੋਟੀਆਂ ਤੋਪਾਂ, ਰਹਿਕਲਿਆਂ ਆਦਿ ਦਾ ਅੰਤ ਨਹੀਂ ਹੈ।'

'ਫੌਜ ਦੀ ਕਮਾਨ ਕੌਣ ਕਰ ਰਿਹਾ ਹੈ?'

'ਲਖਪਤ ਰਾਇ।'

'ਅਸਲੀ ਫੌਜ ਦੀ ਗਿਣਤੀ ਤਾਂ ਲੱਖ ਕੁ ਹੀ ਹੈ, ਬਾਕੀ ਸਾਰੇ ਆਮ ਲੋਕ ਹੀ ਇਕੱਠੇ ਹੋਏ ਹੋਏ ਹਨ, ਜੋ ਕੰਮੀ ਦਾਉਪੇਚਾਂ ਨੂੰ ਉੱਕਾ ਹੀ ਨਹੀਂ ਜਾਣਦੇ।'

'ਚੰਗਾ, ਉਨ੍ਹਾਂ ਨੂੰ ਆ ਲੈਣ ਦਿਓ, ਫੇਰ ਦੇਖਾਂਗੇ ਕਿ ਸਾਨੂੰ ਕੀ ਕਰਨਾ ਚਾਹੀਦਾ ਹੈ। ਫਿਰ ਵੀ ਤੁਸੀਂ ਬਾਹਰ ਰਹਿ ਕੇ ਹਰ ਗੱਲ ਦਾ ਭੇਤ ਰੱਖੋ, ਹਥਿਆਰ ਤੇ ਰਾਸ਼ਨ ਆਦਿ ਦਾ ਪਤਾ ਲਾਉਣਾ ਜ਼ਰੂਰੀ ਹੈ, ਬਾਕੀ ਪਤੇ ਲਾਉਣ ਦੀ ਲੋੜ ਨਹੀਂ ਹੈ।

'ਸਤਿ ਬਚਨ' ਕਹਿ ਕੇ ਉਹ ਸੂਹੀਆ ਫੇਰ ਵਾਪਸ ਬਾਹਰ ਨੂੰ ਚਲਾ ਗਿਆ।

ਸਿੰਘਾਂ ਨੂੰ ਤਿਆਰ ਰਹਿਣ ਦਾ ਹੁਕਮ ਤਾਂ ਨਵਾਬ ਜੀ ਨੇ ਪਹਿਲੇ ਹੀ ਦਿੱਤਾ ਹੋਇਆ ਸੀ-ਤੇ ਰਾਸ਼ਨ ਆਦਿ ਵੀ ਕਈ ਦਿਨਾਂ ਜੋਗਾ ਇਕੱਠਾ ਕੀਤਾ। ਸੌ ਤੋਂ ਵਧੇਰੇ ਇਸਤਰੀਆਂ ਸਨ ਜਿਨ੍ਹਾਂ ਨੇ ਲੰਗਰ ਦਾ ਕੰਮ ਸਾਂਭਿਆ ਹੋਇਆ ਸੀ, ਪਰ ਹੁਣ ਸਿੰਘ ਕਈ ਹਜ਼ਾਰ ਹੋਰ ਆ ਚੁੱਕੇ ਹੋਏ ਸਨ, ਸੌ ਕੁ ਸਿੰਘਾਂ ਨੂੰ ਵੀ ਏਸੇ ਕੰਮ 'ਤੇ ਲਾ ਦਿੱਤਾ ਗਿਆ, ਤਾਂ ਕਿ ਸਿੰਘਾਂ ਨੂੰ ਲੰਗਰ ਦੀ ਤੋਟ ਨਾ ਆਵੇ।

ਦੋ ਤਿੰਨ ਦਿਨ ਰਸਤੇ ਵਿਚ ਗੁਜ਼ਾਰ ਕੇ, ਲਾਹੌਰ ਤੋਂ ਆਈਆਂ ਫੌਜਾਂ ਦਾ ਸਮੁੰਦਰ, ਕਾਹਨੂੰਵਾਨ ਦੇ ਨੇੜੇ ਆਣ ਪੁੱਜਾ। ਉਹਨਾਂ ਨੇ ਸੂਹੀਆਂ ਰਾਹੀਂ ਸਭ ਭੇਦ ਪਹਿਲੇ ਮੰਗਾ ਲਏ ਹੋਏ ਸਨ ਕਿ ਸਿੰਘ ਵੀ ੧੫-੨੦ ਹਜ਼ਾਰ ਤੋਂ ਘੱਟ ਨਹੀਂ, ਜੋ ਇਸ ਵੇਲੇ ਇਸ ਜੰਗਲ ਵਿਚ ਹਨ ਤੇ ਸਾਡੀ ਇੰਤਜ਼ਾਰ ਵਿਚ ਹਨ, ਪਰ ਲਖਪਤ ਨੂੰ ਤਾਂ ਇਸ ਗੱਲ ਦਾ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਆ ਰਿਹਾ ਕਿ ਏਨੀ ਵੱਡੀ ਫੌਜ ਉੱਤੇ ਵੀ ਸਿੰਘ, ਸਿੰਘਾਂ ਵਾਲਾ ਹਮਲਾ ਕਰ ਦੇਣਗੇ ਕਿਉਂਕਿ ਉਸ ਨੂੰ ਬਹੁਤੀ ਫੌਜ ਬੇਅੰਤ ਗੋਲਾ ਬਾਰੂਦ, ਸਾਮਾਨ ਤੇ ਤੋਪਖਾਨੇ ਦੀ ਤਾਕਤ ਦਾ ਏਨਾ ਨਸ਼ਾ ਚੜ੍ਹਿਆ ਹੋਇਆ ਸੀ ਕਿ ਉਹ ਸਿੰਘਾਂ ਦੀ ਸਿੰਘਾਂ

ਵਾਲੀ ਕਾਰਵਾਈ ਤੋਂ ਬਿਨਾਂ ਉਤਰਨਾ ਵੀ ਨਹੀਂ ਸੀ।

ਲਖਪਤ ਫੌਜ ਨੂੰ ਲੈ ਕੇ ਲੌਢੇ ਕੁ ਵੇਲੇ ਕਾਹਨੂੰਵਾਨ ਦੇ ਨੇੜੇ ਪੁੱਜਾ ਸੀ ਤੇ ੨੫-੩੦ ਮੀਲ ਦਾ ਸਫ਼ਰ ਕਰ ਕੇ ਉਹ ਸਾਰੇ ਹੀ ਥਕਾਵਟ ਮਹਿਸੂਸ ਕਰ ਰਹੇ ਸਨ। ਸਲਾਹਾਂ ਤਾਂ ਰਸਤੇ ਵਿਚ ਹੁੰਦੀਆਂ ਹੀ ਆਈਆਂ ਸਨ ਕਿ ਸਿੰਘਾਂ ਦੇ ਜੰਗਲ ਨੂੰ ਅਸਾਂ ਜਾਂਦਿਆਂ ਹੀ ਘੇਰ ਲੈਣਾ ਹੈ, ਪਰ ਰਾਤ ਨੇੜੇ ਹੋਣ ਕਰਕੇ ਤੇ ਕੁਝ ਥਕਾਵਟ ਕਰਕੇ, ਉਨ੍ਹਾਂ ਨੇ ਆਉਂਦਿਆਂ ਹੀ ਇਹ ਗੱਲ ਸਵੇਰ 'ਤੇ ਪਾ ਦਿੱਤੀ ਤੇ ਜਿਹੜੇ ਪਾਸਿਓਂ ਆਏ ਸਨ, ਉਸੇ ਪਾਸੇ ਹੀ ਜੰਗਲ ਤੋਂ ਮੀਲ ਕੁ ਦੀ ਵਿੱਥ 'ਤੇ ਮੀਲਾਂ ਵਿਚ ਖਿਲਰ ਕੇ ਆਰਾਮ ਕਰਨ ਲਈ ਬੈਠ ਗਏ। ਜਿੱਥੇ ਜਿੱਥੇ ਕੋਈ ਸਾਮਾਨ ਜਾਂ ਤੋਪਖਾਨਾ ਹੈ ਸੀ, ਉੱਥੇ ਉੱਥੇ ਹੀ ਰੱਖ ਦਿੱਤਾ ਗਿਆ।

ਸਿੰਘਾਂ ਦੇ ਸੂਹੀਆਂ ਨੇ ਇਸ ਗੱਲ ਦਾ ਏਨਾ ਫਾਇਦਾ ਉਠਾਇਆ ਕਿ ਉਨ੍ਹਾਂ ਨੇ ਕਮਾਲ ਕਰ ਦਿੱਤੀ, ਦੂਰ-ਦੂਰ ਤਕ ਦੁਸ਼ਮਨ ਦੀ ਫੌਜ ਦੇ ਵਿਚ ਫੇਰ ਗਏ। ਸੂਹੀਆਂ ਨੇ ਵੇਖਿਆ ਕਿ ਰਾਸ਼ਨ ਦੇ ਗੱਡੇ ਜੰਗਲ ਤੋਂ ਕੋਈ ਚਾਰ ਕੁ ਮੀਲ 'ਤੇ ਖੜ੍ਹੇ ਹਨ ਤੇ ਦੋ ਕੁ ਹਜ਼ਾਰ ਸਿਪਾਹੀ ਉਨ੍ਹਾਂ ਦੇ ਆਲੇ-ਦੁਆਲੇ ਹੈ। ਉਸਦੇ ਅੱਗੇ ਜਿਹੜੀ ਫੌਜ ਸੀ, ਉਹ ਵਖਰੀ ਸੀ, ਇਸ ਦੇ ਦੂਜੇ ਪਾਸੇ ਮੀਲ ਕੁ ਦੀ ਵਿੱਥ 'ਤੇ ਹਥਿਆਰ ਆਦਿ ਦਾ ਜ਼ਖੀਰਾ ਸੀ ਤੇ ਇਸ ਦੇ ਵੀ ਅਸਲ ਰਖਵਾਲੇ ਕੋਈ ਦੋ ਤਿੰਨ ਹਜ਼ਾਰ ਸਿਪਾਹੀ ਸਨ ਤੇ ਉਂਝ ਹੋਰ ਫੌਜ ਅੱਗੇ। ਪਿੱਛੇ ਬਥੇਰੀ ਸੀ। ਲਖਪਤ ਤੇ ਲਖਪਤ ਦੇ ਪੁੱਤਰ ਹਰਭਗਤ ਤੇ ਬਿਜੈ ਖਾਂ ਦੇ ਪੁੱਤਰ ਦਾ ਕੈਂਪ ਸਭ ਤੋਂ ਪਿਛਲੇ ਪਾਸੇ ਸੀ। ਸੋ ਇਹ ਸਾਰੀ ਖਬਰ ਸਿੰਘ ਸੂਹੀਆਂ ਨੇ ਅੰਦਰ ਜੰਗਲ ਵਿਚ ਸਿੰਘਾਂ ਕੋਲ ਪੁਚਾ ਦਿੱਤੀ।

ਵਕਤ ਨੂੰ ਹੱਥੋਂ ਨਾ ਖੁਆਉਣ ਵਾਲੇ ਤੇ ਕਮਾਲ ਦੇ ਮੌਕਾਸਨਾਸ਼ ਸਿੰਘ ਭਲਾ ਇਸ ਮੌਕੇ ਨੂੰ ਹੱਥੋਂ ਕਿਵੇਂ ਗੁਆ ਦਿੰਦੇ ਕਿ ਦੁਸ਼ਮਨ ਦੇ ਕੈਂਪ ਵਿਚ ਅੱਜ ਪਹਿਲੇ ਦਿਨ ਕੇਵਲ ਖਾਣ-ਪੀਣ ਤੇ ਆਰਾਮ ਕਰਨ ਤੋਂ ਬਿਨਾਂ ਹੋਰ ਕੋਈ ਪ੍ਰੋਗਰਾਮ ਨਹੀਂ ਸੀ?

ਸੋ ਘੰਟਾ ਦੋ ਘੰਟੇ ਰਾਤ ਗਈ ਤਕ, ਸਾਰੀ ਫੌਜ ਨੇ ਖਾਨ-ਪਾਨ ਕਰ ਲਿਆ ਤੇ ਕਿਸੇ ਨੂੰ ਚਿਤ-ਚੇਤਾ ਵੀ ਨਹੀਂ ਸੀ ਕਿ ਅੱਜ ਪਹਿਲੇ ਦਿਨ ਹੀ ਸਾਨੂੰ

ਕੋਈ ਬਿਪਤਾ ਪੈ ਜਾਏਗੀ। ਮੂਰਖਾਂ ਨੂੰ ਬਹੁਤੀ ਫੌਜੀ ਤਾਕਤ ਦੇ ਹੰਕਾਰ ਨੇ ਇਹ ਭੁਲਾ ਹੀ ਦਿੱਤਾ ਕਿ ਜਿਨ੍ਹਾਂ ਨੂੰ ਮਾਰਨ ਵਾਸਤੇ ਤੁਸੀਂ ਆਏ ਹੋ, ਉਹਨਾਂ ਨੂੰ ਵੀ ਮਾਰਨਾ ਆਉਂਦਾ ਹੈ ਤੇ ਪਹਿਲੋਂ ਉਨ੍ਹਾਂ ਨੇ ਹੀ ਤੁਹਾਨੂੰ ਮਾਰਨਾ ਹੈ ਪਰ ਤਾਕਤ ਦਾ ਘੁਮੰਡ ਇਨ੍ਹਾਂ ਗੱਲਾਂ ਦੇ ਚੇਤੇ ਨੂੰ ਰਹਿਣ ਨਹੀਂ ਦਿਆ ਕਰਦਾ।

ਅੱਜ, ਕਈ ਮੂਰਖ ਲੋਕ ਆਖਦੇ ਹਨ ਕਿ ਸਿੱਖਾਂ ਦੇ ਬਾਰ੍ਹਾਂ ਵੱਜ ਗਏ ਹਨ ਤੇ ਉਹ ਇਹ ਗੱਲ ਟਿਚਕਰਬਾਜੀ ਨੂੰ ਮੁੱਖ ਰੱਖ ਕੇ ਆਖਦੇ ਹਨ, ਪਰ ਇਹ ਗੱਲ ਅਸਲ ਵਿਚ ਸਿੰਘਾਂ ਦੇ ਕਾਰਨਾਮਿਆਂ ਨੂੰ ਮੁਖ ਰੱਖ ਕੇ ਚਾਲੂ ਹੋਈ ਸੀ। ਅੱਜ ਸਮਾਂ ਹੋਰ ਕਿਸਮ ਦਾ ਹੋ ਗਿਆ ਹੈ, ਤੇ ਲੋਕਾਂ ਦੀ ਜ਼ਿੰਦਗੀ ਦੇ ਪਹਿਲੂ ਹੀ ਬਦਲ ਗਏ ਹਨ, ਪਰ ਉਹ ਸਮਾਂ ਸੀ ਕਿ ਰਾਤ ਦੇ ਹਨੇਰੇ ਵਿਚ ਬਾਹਰ ਨਿਕਲਣਾ ਹੀ ਔਖਾ ਸੀ, ਬਾਹਰ ਨਿਕਲ ਕੇ ਦੂਜੇ 'ਤੇ ਹਮਲਾ ਕਰਨਾ ਤੇ ਉਸ ਨੂੰ ਮਾਰ ਕੁੱਟ ਕਰਕੇ ਫਿਰ ਆਪਣੇ ਰਸਤੇ ਹੀ ਪਿੱਛੇ ਹਟ ਜਾਣਾ, ਇਹ ਸਿੰਘਾਂ ਦੀ ਬਹਾਦਰੀ ਦਾ ਇਕ ਬਹੁਤ ਵੱਡਾ ਕਾਰਨਾਮਾ ਸੀ, ਜਿਸ ਕਾਰਨ ਮੁਗਲ ਫੌਜਾਂ ਨੇ ਇਕ ਵਾਰ ਨਹੀਂ, ਸੈਂਕੜੇ ਵਾਰ ਸਿੰਘਾਂ ਕੋਲੋਂ ਮਾਰ ਖਾਧੀ ਤੇ ਉਨ੍ਹਾਂ ਨੂੰ ਸਿਰ ਤੇ ਪੈਰ ਰੱਖ ਕੇ ਨੱਸਣਾ ਪਿਆ।

ਇਸੇ ਤਰ੍ਹਾਂ ਹੀ ਗਰਮੀਆਂ ਦੇ ਦਿਨਾਂ ਵਿਚ ਜਦ ਸੂਰਜ ਸਿਖ਼ਰ 'ਤੇ ਹੁੰਦਾ ਹੈ, ਉਸ ਵੇਲੇ ਵੀ ਆਮ ਲੋਕ, ਅਤੇ ਸਰਦੇ-ਪੁਜਦੇ ਲੋਕ ਤਾਂ ਸਰਦਖਾਨਿਆਂ ਵਿਚ ਵੜ ਕੇ ਆਰਾਮ ਕਰਿਆ ਕਰਦੇ ਸਨ, ਪਰ ਇਹੋ ਜਿਹੇ ਲੋਕ ਜੋ ਆਪ ਤਾਂ ਆਰਾਮ ਕਰਨਾ ਚਾਹੁੰਦੇ ਹੋਣ, ਤੇ ਦੂਜੇ ਨੂੰ ਖ਼ਤਮ ਕਰਨ ਤੇ ਗੁਲਾਮ ਰੱਖਣ ਦੇ ਯਤਨ ਕਰਨ ਦੇ ਆਦੀ ਸਨ, ਉਨ੍ਹਾਂ ਦੀ ਨੀਂਦਰ ਨੂੰ ਵੀ ਸਿੰਘਾਂ ਨੇ ਹੀ ਹਰਾਮ ਕੀਤਾ ਸੀ ਤੇ ਖਾਲਸਾ ਫੌਜਾਂ ਤੇ ਸਿੰਘ ਫੌਜਾਂ, ਹਮੇਸ਼ਾਂ ਦੁਪਹਿਰ ਵੇਲੇ, ਅਜਿਹੇ ਲੋਕਾਂ ਨੂੰ ਜਾ ਦਬਾਇਆ ਕਰਦੀਆਂ ਸਨ। ਸੋ ਇਸੇ ਗੱਲ ਨੇ, ਸਿੱਖਾਂ ਦੀ ਬਹਾਦਰੀ ਤੇ ਫੁਰਤੀਲੇਪਨ ਦੀ ਯਾਦ ਨੇ ਇਹ ਲਫਜ਼ ਘੜੇ ਸਨ, ਪਰ ਅੱਜ ਦੇ ਮੂਰਖ ਲੋਕ ਇਸ ਨੂੰ ਕੁਝ ਹੋਰ ਹੀ ਸਮਝਦੇ ਹਨ।

ਖੈਰ, ਇਹ ਤਾਂ ਆਪੋ ਆਪਣੀ ਸਮਝ ਦੀ ਗੱਲ ਹੈ। ਚੰਗੇ ਆਦਮੀ ਬਹਾਦਰ ਨੂੰ ਬਹਾਦਰ ਆਖ ਕੇ ਹੀ ਖੁਸ਼ ਹੁੰਦੇ ਹਨ, ਤੇ ਭੈੜੇ ਜ਼ਹਿਨੀਅਤ

ਵਾਲੇ, ਈਰਖਾਬਾਜ਼ ਤੇ ਫਿਰ ਅਕ੍ਰਿਤਘਣਾਂ ਦੀ ਗੱਲ ਹੀ ਕੀ ਕਰਨੀ ਹੈ? ਉਹ ਜੋ ਮਰਜ਼ੀ ਹੈ, ਆਖ ਕੇ ਆਪਣਾ ਮਨ ਖ਼ੁਸ਼ ਕਰੀ ਜਾਣ।

ਸੋ ਠੀਕ, ਅੱਧੀ ਰਾਤ ਦੇ ਸਮੇਂ, ਸਕੀਮ ਅਨੁਸਾਰ ੮ ਕੁ ਹਜ਼ਾਰ ਸਿੰਘ, ਅਛੋਪਲੇ ਹੀ ਜੰਗਲ ਵਿਚੋਂ ਨਿਕਲ ਆਏ ਤੇ ਇਕ ਮੀਲ ਅੱਗੇ ਵਧੇ, ਪਰ ਚੁੱਪ ਕੀਤੇ, ਤੇ ਫਿਰ ਏਨੀ ਜ਼ੋਰ ਦਾ ਜੈਕਾਰਾ ਛੱਡਿਆ ਕਿ ਦੁਸ਼ਮਣ ਦਾ ਤ੍ਰਬਕ ਕੇ ਸਾਹ ਹੀ ਨਿਕਲ ਗਿਆ, ਉਹ ਸੁੱਤੇ ਪਏ ਉੱਠ ਕੇ, ਕੁਝ ਬੈਠੇ ਤੇ ਕੁਝ ਖੜ੍ਹੇ ਹੀ ਸਨ ਕਿ ਸਿੰਘਾਂ ਦੀਆਂ ਬੰਦੂਕਾਂ ਨੇ ੮੦੦ ਗੋਲੀ ਛੱਡ ਦਿੱਤੀ। ਤੇ ਫਿਰ ਬਰੂਦ ਠੋਕ ਕੇ ਦੂਜੀ ਵਾਰ ਗੋਲੀਆਂ ਛੱਡਣ ਤਕ ਦੁਸ਼ਮਣ ਵਿਚ ਭਾਜੜ ਪੈ ਗਈ ਤੇ 'ਸਿੰਘ ਆ ਗਏ' ਦਾ ਰੌਲਾ ਪੈ ਗਿਆ। ਸਿੰਘਾਂ ਨੇ ਦੋ ਵਾਰ ਗੋਲੀਆਂ ਛੱਡੀਆਂ ਤੇ ਫਿਰ ਤੇਗਾਂ ਧੂਹ ਕੇ ਦੁਸ਼ਮਣ ਦੇ ਵਿਚ ਵੜ ਗਏ। ਸਕੀਮ ਅਨੁਸਾਰ ੧੦-੧੫ ਮਿੰਟ ਵਿਚ ਹੀ ਤਿੰਨ ਚਾਰ ਹਜ਼ਾਰ ਜਵਾਨਾਂ ਨੂੰ ਢਾਹ ਲਿਆ।

ਇਕ ਘੰਟੇ ਤਕ ਤਾਂ ਇਹਨਾਂ ਲਾਹੌਰ ਤੋਂ ਚੜ੍ਹ ਕੇ ਆਏ ਬਹਾਦਰਾਂ ਨੂੰ ਸੁਰਤ ਹੀ ਨਾ ਆਉਣ ਦਿੱਤੀ। ਏਨੇ ਚਿਰ ਤਕ ਸਿੰਘ ਅੱਗੇ ਵਧ ਕੇ ਰਾਸ਼ਨ ਦੇ ਗੱਡਿਆਂ ਤਕ ਪੁੱਜ ਚੁੱਕੇ ਸਨ ਤੇ ਅੱਧੇ ਸਿੰਘ ਤਲਵਾਰੀਂ ਜੁੱਟੇ ਰਹੇ ਅਤੇ ਅੱਧੇ ਰਾਸ਼ਨ ਨੂੰ ਘੋੜਿਆਂ 'ਤੇ ਬੰਨ੍ਹੀਆਂ ਹੋਈਆਂ ਬੋਰੀਆਂ ਵਿਚ ਲੱਦੀ ਗਏ, ਚਾਰ ਹਜ਼ਾਰ ਸਿੰਘਾਂ ਨੇ ਤਾਂ ਰਾਸ਼ਨ ਦੀ ਲੁੱਟ ਪਾ ਕੇ ਆਪਣੇ ਘੋੜੇ ਲੱਦ ਲਏ ਤੇ ਹੁਣ ਦੂਜੇ ਸਿੰਘ ਲੱਗੇ ਹੀ ਸਨ ਕਿ ਦੁਸ਼ਮਣ ਨੇ ਆਕਾਸ਼ ਵਿਚ ਚਾਨਣ ਦੇ ਗੋਲੇ ਛੱਡੇ ਤੇ ਰੌਸ਼ਨੀ ਹੀ ਰੌਸ਼ਨੀ ਹੋ ਗਈ। ਇਹ ਦੇਖ ਕੇ ਸਿੰਘ 'ਹਰਨਾ' ਦੀ ਆਵਾਜ਼ ਦੇ ਕੇ ਝੱਟ ਘੋੜਿਆਂ 'ਤੇ ਸਵਾਰ ਹੋ ਗਏ। ਵੇਖਦੇ ਹੀ ਵੇਖਦੇ ਦਸਾਂ ਪੰਦ੍ਰਾਂ ਮਿੰਟਾਂ ਦੇ ਵਿਚ ਹੀ ਜੰਗਲ ਅੰਦਰ ਜਾ ਵੜੇ, ਤੇ ਦੁਸ਼ਮਨ ਨੂੰ ਕਿਸੇ ਕਾਰਵਾਈ ਕਰਨ ਦਾ ਮੌਕਾ ਹੀ ਨਾ ਮਿਲਿਆ।

ਸਿੰਘ ਨਿਕਲ ਗਏ ਪਰ ਮੁਗਲ ਸੈਨਿਕ ਡਰਦੇ ਮਾਰੇ ਰਾਤ ਭਰ ਸੁੱਤੇ ਹੀ ਨਾ, ਪਈ ਸਿੰਘ ਕਿਤੇ ਫੇਰ ਨਾ ਆ ਜਾਣ ਤੇ ਸਾਰੀ ਰਾਤ ਆਕਾਸ਼ ਵੱਲ ਗੋਲੇ ਛੱਡ-ਛੱਡ ਚਾਨਣ ਕਰਨ ਵਿਚ ਹੀ ਲੱਗੇ ਰਹੇ, ਪਰ ਦਿਨ ਚੜ੍ਹੇ ਜਦ ਅੱਠ-

ਦਸ ਹਜ਼ਾਰ ਮੁਗਲੋਂ ਦੀਆਂ ਲੋਥਾਂ ਵੇਖੀਆਂ ਤਾਂ ਉਹਨਾਂ ਦੇ ਉਤਸ਼ਾਹ ਹੀ ਅੱਧੇ ਰਹਿ ਗਏ।

'ਇਕੋ ਹਮਲੇ ਵਿਚ ਹੀ ਸਿੰਘ ਸਾਡਾ ਭਾਰਾ ਨੁਕਸਾਨ ਕਰ ਗਏ ਹਨ।' ਲਖਪਤ ਨੇ ਬਿਜੈ ਖਾਂ ਦੇ ਪੁੱਤਰ ਨੂੰ ਕਿਹਾ।

'ਸਾਨੂੰ ਤਾਂ ਆਸ ਨਹੀਂ ਸੀ, ਕਿ ਸਿੰਘ ਐਨੀ ਦਲੇਰੀ ਕਰਨਗੇ।'

'ਏਸੇ ਦਲੇਰੀ ਨੇ ਤਾਂ ਅੱਜ ਤਕ ਉਨ੍ਹਾਂ ਨੂੰ ਮਰਨ ਨਹੀਂ ਦਿੱਤਾ ਕਿ ਉਹ ਡਰਦੇ ਨਹੀਂ ਭਾਵੇਂ ਕਿੰਨੀਆਂ ਫੌਜਾਂ ਹੋਣ, ਵੱਧ ਗਿਣਤੀ ਕੋਲੋਂ ਤਾਂ ਉਹ ਡਰਦੇ ਨਹੀਂ।' ਲਖਪਤ ਦੇ ਪੁੱਤਰ ਹਰਭਗਤ ਨੇ ਕਿਹਾ।

'ਫੇਰ ਹੁਣ ਏਦਾਂ ਹੀ ਹੋਏਗੀ?'

'ਨਹੀਂ! ਅੱਜ ਤਾਂ ਐਸਾ ਹੋਇਆ ਹੈ, ਪਰ ਹੁਣ ਨਹੀਂ ਹੋਵੇਗਾ।'

'ਕਿਵੇਂ?'

'ਹੁਣੇ ਫੌਜਾਂ ਦੀ ਵੰਡ ਕਰ ਕੇ ਸਾਰੇ ਜੰਗਲਾਂ ਨੂੰ ਘੇਰਾ ਪਾਉਂਦੇ ਹਾਂ, ਤੇ ਫੌਜਾਂ ਨੂੰ ਹੁਸ਼ਿਆਰ ਕਰਦੇ ਹਾਂ ਨਾਲੇ ਸੁੱਤਿਆਂ ਨੂੰ ਰੋਜ਼ ਸਿੰਘ ਮਾਰ ਜਾਇਆ ਕਰਨਗੇ। ਅਸੀਂ ਸੌਣ ਤਾਂ ਨਹੀਂ ਆਏ, ਜਾਗਣ ਆਏ ਹਾਂ ਤੇ ਜਾਗ ਕੇ ਅਸਾਂ ਕੰਮ ਕਰਨਾ ਹੈ।' ਲਖਪਤ ਨੇ ਬਿਜੈ ਖਾਂ ਦੇ ਪੁੱਤਰ ਨੂੰ ਹੌਂਸਲਾ ਦਿੱਤਾ।



# 10.

ਕੋਈ ਦਸ ਪੰਦਰਾਂ ਦਿਨ ਲੰਘ ਗਏ, ਜੰਗਲ ਨੂੰ ਸਖ਼ਤ ਘੇਰਾ ਸੀ, ਪਰ ਸਿੰਘ ਰਾਤ-ਬਰਾਤੇ ਦਾਅ ਹੀ ਲਾਉਂਦੇ ਸਨ, ਸਾਹਮਣੇ ਆ ਕੇ ਨਹੀਂ ਲੜ੍ਹਦੇ ਸਨ। ਪਰ ਛਾਪੇਮਾਰ ਲੜਾਈ ਵਿਚ ਸਿੰਘਾਂ ਦਾ ਨੁਕਸਾਨ ਹੀ ਕੋਈ ਨਾ ਹੁੰਦਾ ਤੇ ਦੁਸ਼ਮਨ ਦਾ ਆਰਾਮ ਹਰਾਮ ਹੋਇਆ ਹੋਇਆ ਸੀ। ਸਿੰਘ ਭਾਵੇਂ ਰਾਤ ਨੂੰ ਹਮਲਾ ਕਰਦੇ ਭਾਵੇਂ ਨਾ ਕਰਦੇ, ਪਰ ਉਨ੍ਹਾਂ ਨੂੰ ਨੀਂਦ ਨਾ ਆਉਂਦੀ, ਤੇ ਉਹ ਬਰੜਾ-ਬਰੜਾ ਕੇ ਉੱਠ-ਉੱਠ ਪੈਂਦੇ ਕਿ ਸਿੰਘ ਆ ਗਏ।

ਏਧਰ ਸਿੰਘਾਂ ਦਾ ਰਾਸ਼ਨ ਖਤਮ ਹੋ ਚੁੱਕਾ ਸੀ, ਤੇ ਘੇਰੇ ਵਿਚ ਰਹਿਣਾ ਉਨ੍ਹਾਂ ਲਈ ਔਖਾ ਹੋ ਗਿਆ ਸੀ। ਸਿੰਘ ਘੇਰੇ ਨੂੰ ਤੋੜ ਕੇ ਬਾਹਰ ਨਿਕਲਣ ਦੀਆਂ ਸਲਾਹਾਂ ਕਰਨ ਲੱਗੇ ਤੇ ਉਧਰ ਲਖਪਤ ਰਾਇ ਤੇ ਬਿਜੈ ਖਾਂ ਦਾ ਪੁੱਤਰ ਸਲਾਹਾਂ ਕਰਨ ਲੱਗੇ ਕਿ ਇਸ ਤਰ੍ਹਾਂ ਸਿੰਘ ਸਾਡੇ ਕਾਬੂ ਨਹੀਂ ਆਉਣੇ।

'ਜੰਗਲ ਵਿਚ ਦਾਖਲ ਹੋਣਾ ਵੀ ਔਖਾ ਕੰਮ ਹੈ ਤੇ ਸਿੰਘਾਂ ਨੂੰ ਜੰਗਲ ਵਿੱਚੋਂ ਕੱਢਣਾ ਵੀ ਸੌਖਾ ਕੰਮ ਨਹੀਂ ਹੈ।' ਬਿਜੈ ਖਾਂ ਦੇ ਪੁੱਤਰ ਨੇ ਕਿਹਾ।

'ਇਨ੍ਹਾਂ ਗੱਲਾਂ ਨੂੰ ਸੋਚ-ਸੋਚ ਕੇ ਹੀ ਤਾਂ ਮੁਹਿੰਮ ਸ਼ੁਰੂ ਕੀਤੀ ਹੈ।' ਲਖਪਤ ਬੋਲਿਆ।

'ਕੀ ਸੋਚਿਆ ਹੈ?'

'ਦੇਸ਼ ਦੇ ਸਭ ਤਰਖਾਣਾਂ ਨੂੰ ਇਕੱਠਿਆਂ ਕਰੋ।'

'ਉਹ ਕੀ ਕਰਨਗੇ?'

'ਜੰਗਲ ਨੂੰ ਕਟਵਾ ਦਿਆਂਗੇ।'

'ਪਰ ਇਹ ਸੌ ਪੰਜਾਹ ਦਾ ਕੰਮ ਨਹੀਂ, ਹਜ਼ਾਰਾਂ ਦਾ ਹੈ।'

'ਇਸੇ ਲਈ ਤਾਂ ਕਿਹਾ ਹੈ ਕਿ ਸਾਰੇ ਦੇਸ਼ ਦੇ ਤਰਖਾਣ ਇਕੱਠੇ ਕਰੋ। ਲਾਹੌਰੋਂ ਹੁਕਮਨਾਮਾ ਜਾਰੀ ਕਰਵਾਓ।'

'ਠੀਕ ਹੈ, ਪਰ ਇਹ ਕੰਮ ਹੁਣ ਕਦੋਂ ਹੋਵੇਗਾ, ਪਹਿਲੇ ਕਰਨਾ ਚਾਹੀਦਾ ਸੀ।'

'ਪਹਿਲੇ ਹੀ ਕੀਤਾ ਹੋਇਆ ਹੈ।'

'ਪਹਿਲੇ ਕਿਵੇਂ?'

'ਇੰਤਜ਼ਾਮ ਕੀਤਾ ਹੋਇਆ ਹੈ ਸਿਰਫ਼ ਹੁਕਮ ਭੇਜ ਕੇ ਬੁਲਾਉਣਾ ਹੀ ਹੈ।'

'ਇਹ ਗੱਲ ਹੈ ਤਾਂ ਹੁਣੇ ਆਦਮੀ ਭੇਜੋ।'

'ਭੇਜਦੇ ਹਾਂ।'

ਉਸ ਵੇਲੇ ਇਕ ਆਦਮੀ ਨੂੰ ਤਿਆਰ ਕੀਤਾ ਗਿਆ, ਜੋ ਬਹੁਤ ਛੇਤੀ ਲਾਹੌਰ ਲਾਵੇ ਤੇ ਹੁਕਮ ਭਿਜਵਾਏ ਪਰ ਨੇੜੇ ਨੇੜੇ ਦੇ ੧੦੦ ਕੁ ਤਰਖਾਣ ਉਸੇ ਦਿਨ ਹੀ ਇਕੱਠੇ ਕਰ ਲਏ ਗਏ ਤੇ ਉਹਨਾਂ ਨੂੰ ਇਸ ਕੰਮ 'ਤੇ ਲਾ ਦਿੱਤਾ ਗਿਆ। ਪਰ ਅੱਠ ਦਸ ਮੀਲ ਦੇ ਲੰਮੇ-ਚੌੜੇ ਜੰਗਲ ਨੂੰ ਕੱਟਣਾ ਕੋਈ ਦਿਨਾਂ ਦਾ ਕੰਮ ਨਹੀਂ ਸੀ, ਮਹੀਨਿਆਂ ਦਾ ਕੰਮ ਸੀ, ਜੇ ਹਜ਼ਾਰਾਂ ਹੀ ਆਦਮੀ ਵੀ ਇਸ ਕੰਮ 'ਤੇ ਲੱਗ ਜਾਣ।

ਪਰ ਸਿੰਘਾਂ ਨੂੰ ਲਖਪਤ ਦੀ ਇਸ ਗੱਲ ਦਾ ਪਤਾ ਲੱਗ ਗਿਆ। ਉਹ ਜੰਗਲ ਛੱਡਣ ਦੀਆਂ ਸਲਾਹਾਂ ਤਾਂ ਅੱਗੇ ਹੀ ਕਰ ਰਹੇ ਸਨ, ਤੇ ਸ਼ਾਇਦ ਜਾਂਦੇ ਜਾਂਦੇ ਵੀ ਅਜੇ ਉਹਨਾਂ ਨੂੰ ਹਫਤਾ ਲੱਗ ਜਾਣਾ ਸੀ, ਪਰ ਹੁਣ ਉਹਨਾਂ ਨੇ ਅੱਜ ਰਾਤ ਹੀ ਜੰਗਲ ਛੱਡ ਦੇਣ ਦਾ ਫੈਸਲਾ ਕਰ ਲਿਆ। ਕੁਝ ਬੁੱਢੇ, ਬੱਚੇ ਤੇ ਸਭ ਸਿੰਘਣੀਆਂ ਨੂੰ ਇੱਥੇ ਹੀ ਰਹਿਣ ਲਈ ਕਿਹਾ ਗਿਆ ਤਾਂ ਕਿ ਜ਼ਰੂਰੀ ਸਾਮਾਨ ਤੋਂ ਬਿਨਾਂ ਹੋਰ ਸਾਮਾਨ ਨੂੰ ਵੀ ਸਿੰਘਾਂ ਨੇ ਇੱਥੇ ਹੀ ਛੱਡ ਜਾਣਾ ਸੀ, ਤੇ ਨਾਲੇ ਇਹ ਵੀ ਇਕ ਥਾਂ ਸੀ, ਜਿੱਥੇ ੧੦੦-੨੦੦ ਆਦਮੀ ਦਾ ਰਾਸ਼ਨ ਪਾਣੀ ਦਾ

ਜੰਗਲ ਵਿਚੋਂ ਹੀ ਪ੍ਰਬੰਧ ਹੋ ਜਾਂਦਾ ਸੀ। ਨਾਲ ਇਹ ਥਾਂ ਖਤਰੇ ਤੋਂ ਰਹਿਤ ਸੀ ਤੇ ਸਿੰਘ ਚਾਹੁੰਦੇ ਸਨ ਕਿ ਇਹ ਜੰਗਲ ਬਚਿਆ ਹੀ ਰਹੇ। ਅਸੀਂ ਕਿਸੇ ਹੋਰ ਜੰਗਲ ਵਿਚ ਚਲੇ ਜਾਈਏ ਤੇ ਅੱਗੇ ਜੋ ਹੋਵੇ, ਵੇਖੀ ਜਾਏਗੀ।

ਪ੍ਰੋਗਰਾਮ ਬਣ ਗਿਆ। ਦੁਸ਼ਮਣ ਨੇ ਹੁਣ ਤੋਪਖਾਨੇ ਨੂੰ ਅੱਗੇ, ਵਿਚਕਾਰ ਹਥਿਆਰਾਂ ਦਾ ਜ਼ਖੀਰਾ ਤੇ ਰਾਸ਼ਨ ਆਦਿ ਸਭ ਤੋਂ ਪਿੱਛੇ, ਰੱਖਿਆ ਹੋਇਆ ਸੀ ਤੇ ਸਿੰਘਾਂ ਨੇ ਇਸ ਗੱਲ ਦਾ ਭੇਤ ਮੰਗਵਾ ਲਿਆ ਸੀ। ਫਿਰ ਇਹ ਖ਼ਬਰ ਵੀ ਮੰਗਵਾ ਲਈ ਸੀ ਕਿ ਜੰਗਲ ਦੇ ਕਿਹੜੇ ਪਾਸੇ ਕਿਹੜੀ ਕਿਸਮ ਦੇ ਫੌਜੀ ਹਨ ਤੇ ਕਿੱਧਰੋਂ ਸਾਨੂੰ ਬਾਹਰ ਨਿਕਲਣਾ ਤੇ ਘੇਰਾ ਤੋੜਨਾ ਸੌਖਾ ਹੈ। ਸੋ ਸਿੰਘਾਂ ਨੂੰ ਪਤਾ ਲੱਗ ਗਿਆ ਕਿ ਜੰਮੂ ਵਾਲੇ ਪਾਸੇ ਅਨਟਰੇਂਡ ਫੌਜ ਦਾ ਭਾਵ ਆਮ ਲੋਕ ਜਿਨ੍ਹਾਂ ਨੂੰ ਇਸ ਮੁਹਿੰਮ 'ਤੇ ਲਿਆਂਦਾ ਗਿਆ ਸੀ, ਉਹ ਬਹੁਤੇ ਇਸੇ ਪਾਸੇ ਹੀ ਸਨ ਤੇ ਅਸਲੀ ਫੌਜੀ ਬਹੁਤ ਘੱਟ ਸਨ ਤੇ ਠੀਕ ਇਸੇ ਪਾਸੇ ਹੀ ਪਿਛਲੇ ਪਾਸੇ ਰਾਸ਼ਨ ਤੇ ਹਥਿਆਰਾਂ ਆਦਿ ਦਾ ਜ਼ਖੀਰਾ ਵੀ ਸੀ।

ਸੋ ਸਿੰਘ 'ਵਾਹਿਗੁਰੂ' ਆਖ ਕੇ, ਠੀਕ ਅੱਧੀ ਰਾਤ ਸਮੇਂ ਘੋੜਿਆਂ 'ਤੇ ਸਵਾਰ ਹੋਏ ਤੇ ਜੰਗਲੋਂ ਬਾਹਰ ਆ ਕੇ ਇਕ ਦਮ ਹੀ ਜੈਕਾਰੇ ਛੱਡ ਕੇ, ਦੁਸ਼ਮਣਾਂ ਦੇ ਵਿਚ ਵੜ ਗਏ। ਤਲਵਾਰਾਂ ਦੀ ਜੰਗ ਵਿਚ ਭਲਾ ਕੌਣ ਹੈ ਜੋ ਸਿੰਘਾਂ ਨੂੰ ਰੋਕ ਸਕੇ? ਬਸ ਤਲਵਾਰਾਂ ਵਾਹੁੰਦੇ, ਜੋ ਅੜਦਾ ਸੋ ਝਾੜਦੇ ਅੱਗੇ ਵਧਦੇ ਗਏ ਤੇ ਤਿੰਨ ਚਾਰ ਮੀਲ ਵਿਚ ਬੈਠੀ ਫੌਜ ਨੂੰ ਲਤਾੜਦੇ, ਕੋਈ ਘੰਟੇ ਅੱਧੇ ਘੰਟੇ ਵਿਚ ਹੀ ਲੰਘ ਗਏ। ਇੰਨੇ ਚਿਰ ਨੂੰ ਅਸਮਾਨੀ ਗੋਲੇ ਚੜ੍ਹ ਪਏ, ਪਰ ਸਿੰਘ ਫੌਜੀ ਘੇਰੇ ਨੂੰ ਲੰਘ ਚੁੱਕੇ ਸਨ, ਇਸ ਲਈ ਉਹ ਅਗਾਹਾਂ ਹਰਨ ਹੋ ਗਏ।

ਲਖਪਤ ਦੇ ਹੁਕਮ ਨਾਲ ਦੋ ਮੀਲ ਤਕ ਦੁਸ਼ਮਣ ਨੇ ਸਿੰਘਾਂ ਦਾ ਪਿੱਛਾ ਕੀਤਾ, ਪਰ ਸਿੰਘ ਹੁਣ ਪਿਛਲੇ ਪਾਸੇ ਗੋਲੀਆਂ ਛੱਡਦੇ ਅੱਗੇ ਵਧ ਰਹੇ ਸਨ ਤੇ ਹਜ਼ਾਰ ਦੋ ਹਜ਼ਾਰ ਆਦਮੀ ਹੋਰ ਮਰਵਾ ਕੇ, ਅਖੀਰ ਦੁਸ਼ਮਣਾਂ ਨੂੰ ਰੁਕਣਾ ਪਿਆ। ਸਿੰਘ ਉੱਥੋਂ ੧੦ ਕੁ ਮੀਲ ਅੱਗੇ ਜਾ ਕੇ ੮-੧੦ ਮੀਲ ਲੰਮਾ ਤੇ ਚੌੜਾ ਇਕ ਹੋਰ ਜੰਗਲ ਸੀ, ਸਿੰਘ ਉਸ ਵਿਚ ਜਾ ਵੜੇ ਤੇ ਕੁਝ ਘੰਟੇ ਆਰਾਮ ਕਰ

ਲਿਆ।

ਦਿਨ ਚੜ੍ਹੇ ਲਖਪਤ ਨੇ ਵੇਖਿਆ ਕਿ ਸਿੰਘ ਉਸ ਦੇ ਘੇਰੇ ਵਿੱਚੋਂ ਨਿਕਲ ਗਏ ਹਨ ਤੇ ਜੰਮੂ ਵਾਲੇ ਪਾਸੇ ਦੌੜ ਗਏ ਹਨ। ਉਸ ਨੇ ਉਸੇ ਵੇਲੇ ਸਭ ਪਹਾੜੀ ਰਾਜਿਆਂ ਨੂੰ ਸੁਨੇਹੇ ਘੱਲੇ ਕਿ ਸਭ ਰਸਤਿਆਂ 'ਤੇ ਫੌਜਾਂ ਭੇਜੋ, ਕਿਤੇ ਉਹ ਨਾ ਹੋਵੇ ਕਿ ਸਿੰਘ ਪਹਾੜਾਂ ਵਿਚ ਜਾ ਵੜਨ। ਜੇ ਇਹ ਪਹਾੜੀ ਜਾ ਚੜ੍ਹੇ, ਫਿਰ ਇਨ੍ਹਾਂ ਨੂੰ ਮਾਰਨਾ ਜਾਂ ਘੇਰੇ ਵਿਚ ਲੈਣਾ ਮੁਸ਼ਕਿਲ ਹੋ ਜਾਏਗਾ।

ਇਹ ਹੁਕਮ ਭੇਜ ਕੇ ਲਖਪਤ ਨੇ ਫੌਜਾਂ ਨੂੰ ਅੱਗੇ ਕੂਚ ਕਰਨ ਦਾ ਹੁਕਮ ਕਰ ਦਿੱਤਾ। ਪਰ ਇਕ ਦੋ ਦਿਨ ਸਿੰਘਾਂ ਨੂੰ ਆਰਾਮ ਕਰਨ ਲਈ ਮਿਲ ਹੀ ਗਏ ਸਨ। ਤੀਜੇ ਦਿਨ ਜਾ ਕੇ ਲਖਪਤ ਨੂੰ ਪੂਰਾ ਪਤਾ ਲੱਗਾ ਕਿ ਸਿੰਘ ਜੰਮੂ ਦੇ ਨੇੜੇ ਜੋ ਵੱਡਾ ਜੰਗਲ ਹੈ, ਉਸ ਵਿਚ ਵੜ ਗਏ ਹਨ।

ਪਰ ਇੱਥੇ ਵੀ ਅੱਠ-ਦਸ ਦਿਨ ਉਸ ਦੀ ਕੋਈ ਪੇਸ਼ ਨਾ ਗਈ। ਤਰਖਾਣ ਬੁਲਾਣ ਲਈ ਜੋ ਸੁਨੇਹੇ ਭੇਜੇ ਸਨ, ਉਹ ਵੀ ਕੰਮ ਬਣਦਾ ਉਸ ਨੂੰ ਨਾ ਦਿੱਸਿਆ, ਤੇ ਵੱਡੀ ਗਿਣਤੀ ਵਿਚ ਤਰਖਾਣ ਨਾ ਲੱਭੇ, ਤਾਂ ਉਸ ਨੇ ਜੰਗਲ ਨੂੰ ਅੱਗ ਲਾਉਣ ਦੀ ਸਕੀਮ ਬਣਾਈ। ਹੁਣ ਉਹ ਮਿੱਟੀ ਦਾ ਤੇਲ ਤੇ ਸੁੱਕੀਆਂ ਲੱਕੜਾਂ ਦਾ ਪ੍ਰਬੰਧ ਕਰਨ ਲੱਗ ਪਿਆ।

ਇਕ ਦੋਂਹ ਦਿਨਾਂ ਵਿਚ ਹੀ ਉਸ ਨੇ ਸੈਂਕੜੇ ਮਣ ਸੁੱਕੀਆਂ ਲੱਕੜਾਂ ਤੇ ਤੇਲ ਦਾ ਪ੍ਰਬੰਧ ਕਰ ਕੇ, ਉਸ ਜੰਗਲ ਦੇ ਚਾਰੇ ਪਾਸੇ ਅੱਗ ਲਆਉਣੀ ਸ਼ੁਰੂ ਕਰ ਦਿੱਤੀ, ਜਿਸ ਵਿਚ ਕਿ ਸਿੰਘ ਸਨ।

ਅੱਗੇ ਅੱਜ ਤਕ ਸਿੰਘਾਂ ਨੇ ਲਖਪਤ ਦੇ ਕਿਸੇ ਵੀ ਇਰਾਦੇ ਦੀ ਪ੍ਰਵਾਹ ਨਹੀਂ ਕੀਤੀ ਸੀ, ਪਰ ਹੁਣ ਇਸ ਜੰਗਲ ਨੂੰ ਅੱਗ ਲਾਉਣ ਦੀ ਘਟਨਾ ਨੇ ਸਿੰਘਾਂ ਦਾ ਜੰਗਲ ਵਿਚ ਰਹਿਣਾ ਮੁਸ਼ਕਲ ਬਣਾ ਦਿੱਤਾ, ਕਿਉਂਕਿ ਧੂੰਏ ਨਾਲ ਸਾਰਾ ਜੰਗਲ ਹੀ ਭਰ ਗਿਆ ਸੀ ਤੇ ਜੰਗਲ ਵਿਚ ਖਲੋਣਾ ਔਖਾ ਹੋ ਗਿਆ ਸੀ। ਪਰ ਇਸ ਤੋਂ ਹੋਰ ਔਖੀ ਗੱਲ ਇਹ ਸੀ ਕਿ ਸਿਵਾਏ ਜੰਗਲ ਵਿੱਚੋਂ ਨਿਕਲ ਕੇ ਪਹਾੜਾਂ ਵੱਲ ਵਧ ਜਾਣਾ ਹੀ ਠੀਕ ਜਾਪਦਾ ਸੀ ਸੋ ਉਹ ਬਹੁਤ ਛੇਤੀ

ਜੰਗਲ ਛੱਡ ਕੇ ਪਹਾੜਾਂ ਵੱਲ ਦੌੜ ਗਏ।

ਅੱਗੇ ਅਜਿਹੀ ਥਾਂ ਆ ਗਈ, ਜਿੱਥੇ ਕਿ ਸਿੰਘਾਂ ਦਾ ਬੜਾ ਵੱਡਾ ਇਮਤਿਹਾਨ ਹੋਣਾ ਸੀ ਤੇ ਜੀਵਨ-ਮੌਤ ਦਾ ਵੱਡਾ ਸੰਗ੍ਰਾਮ ਲੜਿਆ ਜਾਣਾ ਸੀ। ਇਸ ਜੰਗਲ ਨੂੰ ਛੱਡ ਕੇ ਸਿੰਘ ੧੦ ਕੁ ਮੀਲ ਅੱਗੇ ਨਿਕਲ ਗਏ। ਅੱਗੇ ਪਹਾੜ ਆ ਗਏ। ਅੱਗੇ ਜਾਣ ਲਈ ਜਿਹੜੇ ਰਸਤੇ ਸਨ, ਸਿੰਘਾਂ ਨੇ ਦੂਰੋਂ ਹੀ ਵੇਖਿਆ ਕਿ ਰਸਤਿਆਂ 'ਤੇ ਪਹਾੜੀ ਫੌਜਾਂ ਟਿੱਡੀ ਦਲ ਤਿਆਰ ਖਲੋਤੇ ਹਨ, ਤੇ ਜਿਉਂ ਹੀ ਸਿੰਘ, ਉਨ੍ਹਾਂ ਦੀ ਮਾਰ ਥੱਲੇ ਆਏ, ਉਹ ਗੋਲੀਆਂ ਚਲਾਉਣਗੇ। ਪਿਛਲੇ ਪਾਸਿਓਂ ਲਖਪਤ ਆਪਣਾ ਲਸ਼ਕਰ ਲਈ ਆਉਂਦਾ ਸੀ।

ਸਿੰਘਾਂ ਨੂੰ ਇਸ ਵੇਲੇ ਨਜ਼ਰ ਆ ਗਿਆ ਕਿ ਇਸ ਸਮੇਂ ਵੱਡੇ ਘੇਰੇ ਵਿਚ ਆ ਗਏ ਹਾਂ। ਕਿਉਂਕਿ ਸਾਹਮਣੇ ਪਹਾੜ ਸੀ ਤੇ ਪਹਾੜੀ ਫੌਜਾਂ ਰਸਤਾ ਰੋਕੀ ਖੜ੍ਹੋਤੀਆਂ ਸਨ, ਤੇ ਪਿਛਲੇ ਪਾਸੇ ਲਖਪਤ ਦੀਆਂ ਫੌਜਾਂ ਸਨ। ਇਕ ਪਾਸੇ ਜੰਮੂ ਦੇ ਨੇੜਿਓਂ ਦਰਿਆ ਠਾਠਾਂ ਮਾਰਦਾ ਲੰਘ ਰਿਹਾ ਸੀ ਤੇ ਉਸ ਦੇ ਦੂਜੇ ਪਾਸੇ ਪਹਾੜਾਂ ਦੀਆਂ ਚਟਾਨਾਂ ਤੇ ਖੱਡਾਂ ਸਨ, ਜਿਸ ਪਾਸੇ ਕੋਈ ਜਾ ਹੀ ਨਹੀਂ ਸਕਦਾ। ਪੰਜ ਕੁ ਮਿੰਟ ਵਿਚ ਹੀ ਸਿੰਘਾਂ ਨੇ ਇਸ ਸਾਰੀ ਹਾਲਤ ਨੂੰ ਤਾੜ ਲਿਆ। ਕਈਆਂ ਦਾ ਖਿਆਲ ਹੋਇਆ ਕਿ ਹੱਲਾ ਕਰ ਕੇ ਪਹਾੜੀ ਫੌਜਾਂ ਤੇ ਪਈਏ ਤੇ ਅੱਗੇ ਨਿਕਲ ਜਾਈਏ, ਪਰ ਨੀਵੀਂ ਥਾਂ ਤੋਂ ਉੱਚੀ ਥਾਂ 'ਤੇ ਜਾਣਾ ਤੇ ਫਿਰ ਅੱਗੇ ਤਿਆਰ ਬਰ ਤਿਆਰ ਬੈਠੀਆਂ ਫੌਜਾਂ ਨੂੰ ਹਟਾਉਣਾ ਕੋਈ ਸੌਖੀ ਗੱਲ ਨਹੀਂ ਸੀ, ਤੇ ਸਿਆਣੇ ਸਿੰਘਾਂ ਨੇ ਝਟ ਹੀ ਇਸ ਸਲਾਹ ਨੂੰ ਖ਼ਤਮ ਕਰ ਦਿੱਤਾ।

ਪਰ ਹੁਣ ਬਣ ਕੀ ਸਕਦਾ ਸੀ? ਕੁਝ ਸਿੰਘਾਂ ਨੇ ਦਲੇਰੀ ਕੀਤੀ, ਉਹ ਦਰਿਆ ਵਿਚ ਠਿੱਲ੍ਹਣੋ ਵੀ ਰੁਕ ਗਏ। ਪਰ ਹੁਣ ਸਿੰਘ ਕਰਨ, ਤਾਂ ਕੀ ਕਰਨ? ਘਿਰੇ ਗਏ ਸਨ, ਤੇ ਜ਼ਰਾ ਕੁ ਢਿੱਲੇ ਹੋਣ ਨਾਲ ਪਤਾ ਨਹੀਂ ਕੀ ਹੋ ਜਾਂਦਾ, ਪਰ ਇਹ ਗੱਲ ਇਸ ਵੇਲੇ ਸਪੱਸ਼ਟ ਤੌਰ 'ਤੇ ਸਾਹਮਣੇ ਆ ਗਈ ਕਿ ਗੁਰੂ ਹਰ ਸਮੇਂ ਦੇ ਅੰਗ-ਸੰਗ ਹਨ, ਤੇ ਜੇ ਸਿੱਖ ਸਿਦਕ ਨਾ ਹਾਰਨ, ਤਾਂ ਫਿਰ ਗੁਰੂ ਆਪ ਹੀ ਉਨ੍ਹਾਂ ਨੂੰ ਹੌਸਲਾ, ਉਤਸ਼ਾਹ ਤੇ ਬਹਾਦਰੀ ਬਖਸ਼ ਕੇ, ਉਹ ਕੰਮ ਕਰਵਾਉਂਦਾ

ਹੈ ਕਿ ਦੁਸ਼ਮਣ ਦੀਆਂ ਸਭ ਸਕੀਮਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ।

ਪਿਛਲੇ ਪਾਸਿਓਂ ਲਖਪਤ ਵੀ ਬੜੇ ਜ਼ੋਰ ਨਾਲ ਸਿੰਘਾਂ ਦਾ ਪਿੱਛਾ ਕਰਦਾ ਚਲਾ ਆ ਰਿਹਾ ਸੀ ਤੇ ਉਸ ਨੂੰ ਇਹ ਵੇਖ ਕੇ ਬੜੀ ਹੀ ਖ਼ੁਸ਼ੀ ਹੋ ਰਹੀ ਸੀ ਕਿ ਅੱਜ ਸਿੰਘ ਪੂਰੀ ਤਰ੍ਹਾਂ ਘੇਰੇ ਵਿਚ ਆ ਗਏ ਹਨ, ਤੇ ਹੁਣ ਇਨ੍ਹਾਂ ੧੫-੨੦ ਹਜ਼ਾਰ ਸਿੰਘਾਂ ਨੂੰ ਖ਼ਤਮ ਕਰਨ ਜਾਂ ਫੜ ਲੈਣਾ, ਕਿਹੜੀ ਵੱਡੀ ਗੱਲ ਹੈ! ਪਰ ਸਿੰਘ ਹੁਣ ਉਸ ਦੇ ਲਸ਼ਕਰ ਤੋਂ ਦੋ ਕੁ ਮੀਲ ਦੂਰ ਖੜ੍ਹੇ ਹੋ ਕੇ ਸਭ ਹਾਲਤ 'ਤੇ ਵਿਚਾਰ ਕਰ ਰਹੇ ਸਨ। ਅਜੇ ਉਹ ਲਖਪਤ ਦੀਆਂ ਫੌਜਾਂ ਦੀ ਮਾਰ ਤੋਂ ਦੂਰ ਸਨ ਤੇ ਪਹਾੜੀ ਫੌਜਾਂ ਦੀ ਚਲਾਈ ਗੋਲੀ ਵੀ ਉਨ੍ਹਾਂ ਤਕ ਨਹੀਂ ਪੁੱਜ ਸਕਦੀ ਸੀ।

ਲਖਪਤ ਵੀ ਮੀਲ ਡੇਢ ਮੀਲ ਦੀ ਦੂਰੀ 'ਤੇ ਖੜ੍ਹਾ ਹੋ ਗਿਆ। ਉਹ ਸਿੰਘਾਂ 'ਤੇ ਹਮਲਾ ਕਰਨ ਦੀਆਂ ਸਕੀਮਾਂ ਬਣਾ ਰਿਹਾ ਸੀ, ਪਰ ਏਡੀ ਫੌਜ ਦੇ ਹੁੰਦਿਆਂ ਵੀ ਉਸ ਦਾ ਏਨਾ ਹੌਂਸਲਾ ਨਹੀਂ ਸੀ ਪਿਆ ਕਿ ਉਹ ਇਕ ਦਮ ਅੱਗੇ ਵਧ ਕੇ ਸਿੰਘਾਂ ਦੇ ਗਲ਼ ਪੈ ਜਾਵੇ। ਉਹ ਚਾਹੁੰਦਾ ਸੀ ਕਿ ਇਧਰੋਂ ਜੇ ਅਸੀਂ ਹਮਲਾ ਕਰੀਏ, ਤਾਂ ਉੱਧਰੋਂ ਪਹਾੜੀ ਫੌਜਾਂ ਵੀ ਅੱਗੇ ਵਧਣ ਤੇ ਅਸੀਂ ਦੋਵੇਂ ਰਲ ਕੇ ਸਿੰਘਾਂ 'ਤੇ ਹਮਲਾ ਕਰੀਏ। ਸੋ ਇਸ ਗੱਲ ਲਈ ਉਸ ਨੇ ਆਦਮੀ ਭੇਜੇ ਕਿ ਉਹ ਪਹਾੜੀ ਫੌਜਾਂ ਨੂੰ ਕਹਿਣ ਕਿ ਅੱਗੇ ਵਧ ਕੇ ਹਮਲਾ ਕਰਨ।

ਸਿੰਘ ਜਥੇਦਾਰਾਂ ਦੇ ਦਿਮਾਗਾਂ ਵਿਚ ਵੀ ਇਸ ਵੇਲੇ ਕਈ ਸਕੀਮਾਂ ਆਈਆਂ, ਪਰ ਝੱਟ-ਪਟ ਉਹ ਵੀ ਕੋਈ ਫੈਸਲਾ ਨਾ ਕਰ ਸਕੇ। ਕੋਈ ਸੌ ਦਾ, ਕੋਈ ਪੰਜ ਸੌ ਦਾ ਤੇ ਕੋਈ ਹਜ਼ਾਰ ਸਿੰਘਾਂ ਦਾ ਜਥੇਦਾਰ ਸੀ, ਤੇ ਇਉਂ ਕੋਈ ਡੇਢ ਦੋ ਸੌ ਦੇ ਲਾਗੇ-ਚਾਗੇ ਮੁਖੀ ਸਿੰਘ, ਇਕੱਠੇ ਹੋ ਕੇ ਲਖਪਤ ਦੇ ਇਸ ਕੀਤੇ ਜਾ ਰਹੇ ਘੱਲੂਘਾਰੇ ਬਾਰੇ ਵਿਚਾਰਾਂ ਕਰ ਹੀ ਰਹੇ ਸਨ ਕਿ ਏਨੇ ਚਿਰ ਨੂੰ ਲਖਪਤ ਨੇ ਪਹਾੜੀ ਫੌਜਾਂ ਨੂੰ ਅੱਗੇ ਵਧਦਿਆਂ ਵੇਖ ਕੇ ਆਪਣੀ ਸੈਨਾ ਨੂੰ ਵੀ ਅੱਗੇ ਵਧ ਕੇ, ਸਿੰਘਾਂ 'ਤੇ ਹਮਲਾ ਕਰਨ ਦਾ ਹੁਕਮ ਦੇ ਦਿੱਤਾ। ਗੋਲੀਆਂ ਤੇ ਤੀਰ ਲੱਖਾਂ ਦੀ ਗਿਣਤੀ ਵਿਚ ਹੀ ਇਕੋ ਵੇਰ ਸਿੰਘਾਂ ਵੱਲ ਵਧਣੇ ਸ਼ੁਰੂ ਹੋ ਗਏ। ਵੈਰੀ ਨੂੰ

ਇਉਂ ਅੱਗੇ ਵਧਦਾ ਵੇਖ ਕੇ ਤੇ ਸਿੰਘਾਂ ਨੂੰ ਮਾਰ ਥੱਲੇ ਆਉਂਦਿਆਂ ਵੇਖ ਕੇ, ਨਵਾਬ ਕਪੂਰ ਸਿੰਘ ਜੀ ਬੋਲੇ-

'ਖਾਲਸਾ ਜੀ! ਹੁਣ ਗੱਲਾਂ ਦਾ ਸਮਾਂ ਬੀਤ ਗਿਆ ਹੈ। ਗੱਲਾਂ ਕਰਦੇ ਰਹੇ, ਤਾਂ ਇੱਥੇ ਹੀ ਘਿਰ ਕੇ ਮਾਰੇ ਜਾਵਾਂਗੇ।'

'ਕੀ ਕਰੀਏ?'

'ਕਲਗੀਧਰ ਪਾਤਸ਼ਾਹ ਨੇ ਹੀ ਆਪਣੇ ਪੰਥ ਦੀ ਰਾਖੀ ਕਰਨੀ ਹੈ।'

'ਪਰ ਹੁਣ ਇਸ ਵੇਲੇ ਕੀ ਕੀਤਾ ਜਾਏ?'

'ਏਹੋ ਹੀ ਕਿ ਧਾਈ ਕਰਕੇ ਦੁਸ਼ਮਨ ਦੇ ਵਿਚ ਵੜ ਜਾਓ। ਤੇਗਾਂ ਧੂਹ ਲਓ ਤੇ ਦੁਸ਼ਮਨ ਨੂੰ ਬੰਦੂਕ ਤੇ ਤੀਰ ਚਲਾਉਣ ਦਾ ਮੌਕਾ ਹੀ ਨਾ ਦਿਓ।'

'ਠੀਕ ਹੈ, ਇਸ ਵੇਲੇ ਬਹਾਦਰਾਂ ਦੀ ਮੌਤੇ ਮਰਨਾ ਹੀ ਸਾਡਾ ਫਰਜ਼ ਹੈ।'

ਏਨੇ ਵਿਚ ਦੁਸ਼ਮਨ ਦੇ ਤੀਰ ਤੇ ਬੰਦੂਕਾਂ ਦੀਆਂ ਗੋਲੀਆਂ ਅਗਲੇ ਸਿੰਘਾਂ ਨੂੰ ਵੱਜਣੇ ਸ਼ੁਰੂ ਹੋ ਗਏ। ਸਿੰਘ ਜਥੇਦਾਰਾਂ ਨੇ ਝਟ ਹੀ ਸਭ ਸਿੰਘਾਂ ਨੂੰ ਪ੍ਰੋਗਰਾਮ ਦੱਸਿਆ ਤੇ ਸਾਰੇ ਇਸ ਪ੍ਰੋਗਰਾਮ 'ਤੇ ਮੁਤਫਿਕ ਹੋ ਗਏ।



# 11.

*ਜਬੈ ਬਾਣ ਲਾਗੈ॥ ਤਬੈ ਰੋਸ ਜਾਗੈ॥*

ਭਾਵੇਂ ਦੁਸ਼ਮਨ ਇਕ ਦਮ ਹੀ ਸਿੰਘਾਂ ਨੂੰ ਘੇਰ ਲੈਣ ਤੇ ਖ਼ਤਮ ਕਰ ਦੇਣ ਦੇ ਇਰਾਦੇ ਨਾਲ ਅੱਗੇ ਵਧ ਰਿਹਾ ਸੀ, ਪਰ ਸਿੰਘਾਂ ਨੇ ਵੀ ਇਸ ਵੇਲੇ ਕਮਾਲ ਫੁਰਤੀ ਕੀਤੀ। ਅੱਗਲੇ ਜਥੇ ਨੇ ਵੱਜਦੀਆਂ ਗੋਲੀਆਂ ਵਿਚ, ਤਲਵਾਰਾਂ ਧੂਹ ਕੇ, ਦੁਸ਼ਮਨ ਦਿਆਂ ਤੀਰਾਂ ਤੇ ਬੰਦੂਕਾਂ ਨੂੰ ਝੱਟ ਹੀ ਜਾ ਰੋਕਿਆ। ਸ੍ਰੀ ਸਾਹਿਬਾਂ ਦੀ ਵਾਢ ਨੇ ਸਭ ਦੀਆਂ ਅੱਖਾਂ ਚੁੰਧਿਆ ਦਿੱਤੀਆਂ। ਲਖਪਤ ਤੇ ਬਿਜੈ ਖਾਂ ਦਾ ਪੁੱਤਰ, ਕਿਸੇ ਆਪਣੀ ਸਕੀਮ ਅਨੁਸਾਰ ਅੱਗੇ ਵਧ ਰਹੇ ਸਨ ਤੇ ਉਹ ਆਸ ਕਰ ਰਹੇ ਸਨ ਕਿ ਅੱਜ ਹੀ ਸਿੰਘਾਂ ਨੂੰ ਕਾਬੂ ਕਰ ਲੈਣਾ ਹੈ।

ਪਰ ਸਿੰਘਾਂ ਦੀ ਫੁਰਤੀ ਨੇ ਉਨ੍ਹਾਂ ਦੀਆਂ ਸਭ ਸਕੀਮਾਂ 'ਤੇ ਪਾਣੀ ਫੇਰ ਦਿੱਤਾ। ੧੮-੨੦ ਹਜ਼ਾਰ ਸਿੰਘ ਵੇਖਦੇ-ਵੇਖਦੇ ਹੀ ਦੁਸ਼ਮਨ ਦੇ ਵਿਸ਼ਾਲ ਲਸ਼ਕਰ ਦੇ ਵਿਚ ਵੜ ਗਏ ਤੇ ਫਿਰ ਲਖਪਤ ਦੀ ਸੈਨਾ ਦੀ ਇਹ ਹਾਲਤ ਹੋ ਗਈ ਕਿ ਸਮੁੰਦਰ ਵਿਚ ਕੋਈ ਮੱਛ ਜੇ ਦੂਜਿਆਂ ਮੱਛਾਂ ਨਾਲ ਲੜਨ ਲੱਗ ਪਵੇ, ਤਾਂ ਸਮੁੰਦਰ ਦੇ ਪਾਣੀ ਨੂੰ ਹੀ ਵਖਤ ਪਾ ਦੇਂਦੇ ਹਨ, ਸਮੁੰਦਰ ਦਾ ਪਾਣੀ ਉਛਲ-ਉਛਲ ਕੇ, ਦੋ-ਦੋ ਮੀਲ ਤੱਕ ਕਿਨਾਰਿਆਂ ਤੋਂ ਬਾਹਰ ਨਿਕਲ ਜਾਂਦਾ ਹੈ।

ਸਿੰਘਾਂ ਨੇ ਲੜਨ ਦੀ ਸਕੀਮ ਬਣਾਈ ਤੇ ਨਿਡਰਤਾ ਅਤੇ ਬਹਾਦਰੀ ਦਾ ਸਿੱਕਾ ਪੈਂਦਿਆਂ ਹੀ ਦੁਸ਼ਮਨ ਦੀਆਂ ਦਿਲਾਂ 'ਤੇ ਬਿਠਾ ਦਿੱਤਾ। ਪੰਜ-ਛੇ ਹਜ਼ਾਰ ਸਿੰਘ ਅੱਗੇ, ਜੋ ਇਸ ਸਕੀਮ ਨਾਲ ਲੜਨ ਲੱਗੇ ਕਿ ਉਨ੍ਹਾਂ ਨੇ ਅੱਗੇ ਹੀ ਅੱਗੇ ਚੱਲਣ ਵਾਸਤੇ ਰਸਤਾ ਬਣਾਉਣਾ ਹੈ ਤੇ ਬਾਕੀ ਦੇ ੧੨-੧੪ ਹਜ਼ਾਰ

ਸਿੰਘਾਂ ਨੇ ਅੱਧੋ ਅੱਧ ਹੋ ਕੇ, ਪਿੱਠਾਂ ਜੋੜ ਕੇ, ਦੁਸ਼ਮਣ ਦਿਆਂ ਹਮਲਿਆਂ ਨੂੰ ਰੋਕਣਾ ਸ਼ੁਰੂ ਕਰ ਦਿੱਤਾ, ਪਰ ਨਾਲ ਹੀ ਇਸ ਗੱਲ ਦਾ ਖਾਸ ਪ੍ਰੋਗਰਾਮ ਸੀ ਕਿ ਅੱਗੇ ਲੱਗੇ ਸਿੰਘਾਂ ਵਿਚ ਵਿੱਥ ਨਾ ਪੈਣ ਦਿੱਤੀ ਜਾਵੇ ਤੇ ਇਉਂ ਦੁਸ਼ਮਨ ਦੇ ਦਲ ਨੂੰ ਚੀਰਦੇ-ਚੀਰਦੇ ਅੱਗੇ ਵੀ ਵਧਦੇ ਜਾਈਏ ਲੜਦੇ ਵੀ ਜਾਈਏ।

ਸਿੰਘਾਂ ਦੀ ਇਸ ਸਕੀਮ ਦੀ ਸਮਝ ਲਖਪਤ ਨੂੰ ਜਾ ਕੇ ਕਿਤੇ ਦੋ ਘੰਟਿਆਂ ਮਗਰੋਂ ਲੱਗੀ, ਪਰ ਸਿੰਘਾਂ ਦੀ ਇਸ ਕੌਮੀ ਚਾਲ ਨੂੰ ਵੇਖ ਕੇ ਸਾਰੇ ਮੁਸਲਮਾਨ ਫੌਜੀ ਜਰਨੈਲ ਹੈਰਾਨ ਹੋ ਰਹੇ ਸਨ ਕਿ ਇਹ ਸਿੰਘ ਕਿਸ ਮਿੱਟੀ ਦੇ ਘੜੇ ਹੋਏ ਹਨ ਤੇ ਜੰਗ ਕਰਨ ਦੇ ਕਿੱਡੇ ਸਿਆਣੇ ਹਨ! ਸਾਡੀਆਂ ਤੋਪਾਂ, ਬੰਦੂਕਾਂ ਤੇ ਤੀਰਾਂ ਆਦਿ ਦੀ ਲੜਾਈ ਨੂੰ ਇਨ੍ਹਾਂ ਨੇ ਨਿਕਾਰਾ ਹੀ ਬਣਾ ਦਿੱਤਾ। ਸਾਡੇ ਵਿਚ ਘੁਸ ਕੇ ਲੜ ਰਹੇ ਹਨ ਤੇ ਫਿਰ ਸਾਡੀ ਫੌਜ ਨੂੰ ਚੀਰਦੇ ਹੋਏ, ਅੱਗੇ-ਅੱਗੇ ਹੀ ਵਧਦੇ ਜਾ ਰਹੇ ਹਨ। ਐਉਂ ਹੈ, ਜਿਵੇਂ ਮੌਤ ਇਹਨਾਂ ਨੂੰ ਇਕ ਖਿਡਾਉਣਾ ਜਾਪ ਰਹੀ ਹੈ, ਪਰ ਦੂਜੇ ਬੰਨੇ ਸਾਡੇ ਫੌਜੀਆਂ ਵੱਲ ਵੇਖੋ, ਕਿਵੇਂ ਬਚ-ਬਚ ਕੇ ਲੜ ਰਹੇ ਹਨ। ਪਰ ਬਹਾਦਰ ਸਿੰਘ ਬਚਦਿਆਂ-ਬਚਦਿਆਂ ਨੂੰ ਵੀ ਛੱਡਦੇ ਨਹੀਂ, ਇੰਨੇ ਗੁੱਸੇ ਨਾਲ, ਇੰਨੇ ਜੋਸ਼ ਨਾਲ ਤੇ ਫੇਰ ਏਨੀ ਸੂਰਬੀਰਤਾ ਨਾਲ ਲੜ ਰਹੇ ਹਨ ਕਿ ਕਮਾਲ ਕਰ ਰਹੇ ਹਨ।

ਹੁਣ ਲਖਪਤ ਨੇ ਵੀ ਆਪਣੀਆਂ ਫੌਜਾਂ ਨੂੰ ਸੰਭਾਲਿਆ, ਇਕ ਪਾਸੇ ਬਿਜੈ ਖਾਂ ਦੇ ਪੁੱਤਰ ਨੂੰ ਤੇ ਦੂਜੇ ਪਾਸੇ ਆਪਣੇ ਪੁੱਤਰ ਨੂੰ ਫੌਜਾਂ ਦੇ ਨਾਲ ਅੱਗੇ ਵੱਧਣ ਦਾ ਹੁਕਮ ਦਿੱਤਾ ਤੇ ਆਪ ਸਿੰਘਾਂ ਦਾ ਅੱਗਾ ਰੋਕਣ ਲਈ ਜ਼ੋਰ ਲਾਉਣ ਲੱਗਾ। ਇਉਂ ਇਹ ਘਸਮਾਣ ਦਾ ਯੁੱਧ ਸ਼ੁਰੂ ਹੋ ਗਿਆ। ਪਰ ਦੁਨੀਆਂ ਦੇ ਇਤਿਹਾਸ ਤੋਂ ਵੱਖਰਾ ਤੇ ਨਿਰਾਲਾ ਯੁੱਧ ਸੀ, ਇਹ ਸਤਿਗੁਰਾਂ ਜਾਂ ਤਰੇਤੇ ਦੇ ਬਹਾਦਰਾਂ ਦੇ ਕਾਰਨਾਮੇ ਸੁਣਦੇ ਸਾਂ ਕਿ ਉਹ ਬੀਰ ਰਸ ਵਿਚ ਆ ਕੇ ਹਜ਼ਾਰਾਂ ਤੇ ਲੱਖਾਂ ਦੇ ਮੁਕਾਬਲੇ ਵਿਚ ਇਕੱਲੇ ਹੀ ਡਟ ਜਾਂਦੇ ਸਨ ਤੇ ਯੁੱਧ-ਵਿੱਦਿਆ ਦੇ ਕਮਾਲ ਨੂੰ ਦਿਖਾ ਕੇ, ਬਹਾਦਰ ਦੁਸ਼ਮਨਾਂ ਦੇ ਮਨਾਂ ਨੂੰ ਵੀ ਮੋਹ ਲਿਆ ਕਰਦੇ ਸਨ। ਪਰ ਉਹ ਬੜੀਆਂ ਤਾਕਤਾਂ ਵਾਲੇ, ਵੱਡੀਆਂ-ਵੱਡੀਆਂ ਉਮਰਾਂ ਵਾਲੇ ਤੇ ਵੱਡੇ-ਵੱਡੇ ਸ਼ਸਤਰ ਵਿੱਦਿਆ ਦੇ ਮਾਹਿਰਾਂ

ਦੀਆਂ ਗੱਲਾਂ ਸਨ। ਪਰ ਅੱਜ ਦੇ ਕਈ ਲੋਕ ਜੋ ਆਪ ਨਿੱਕੀ ਜਿਹੀ ਸ਼ਕਤੀ ਦੇ ਮਾਲਕ, ਯੁੱਧ-ਵਿੱਦਿਆ ਤੋਂ ਅਣਜਾਣ ਤੇ ਕੁਝ ਵੀ ਨਾ ਕਰ ਸਕਣ ਵਾਲੇ ਹਨ—ਉਹ ਉਨ੍ਹਾਂ ਬੀਰ ਬਹਾਦਰਾਂ ਦੀਆਂ ਗੱਲਾਂ ਨੂੰ ਗੱਪਾਂ ਹੀ ਸਮਝਦੇ ਹਨ। ਪਰ ਅਸਲ ਵਿਚ ਉਨ੍ਹਾਂ ਦੀ ਸਮਝ ਵਿਚ ਨਾ ਆ ਸਕਣ ਵਾਲੀ ਗੱਲ ਹੈ ਇਹ। ਕਲਗੀਧਰ ਪਾਤਸ਼ਾਹ ਨੇ ਲਿਖਿਆ ਹੈ:-

**ਪਉੜੀ॥**

*ਖੰਡਾ ਪ੍ਰਿਥਮੈ ਸਾਜਿ ਕੈ ਜਿਨ ਸਭ ਸੰਸਾਰੁ ਉਪਾਇਆ॥*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਰਚਾਇ ਬਣਾਇਆ॥*
*ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾਂ ਗਗਨਿ ਰਹਾਇਆ॥*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ॥*
*ਤੈਂਹੀ ਦੁਰਗਾ ਸਾਜਿ ਕੈ ਦੈਤਾਂ ਦਾ ਨਾਸੁ ਕਰਾਇਆ॥*
*ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰ ਘਾਇਆ॥*
*ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥*
*ਕਿਨੀ ਤੇਰਾ ਅੰਤੁ ਨ ਪਾਇਆ॥ ੨॥*

*(ਚੰਡੀ ਦੀ ਵਾਰ)*

ਹੱਛਾ, ਉਹ ਤਾਂ ਹੈ ਨਾ ਪੁਰਾਣੇ ਬੀਰ-ਬਹਾਦਰਾਂ ਦੀ ਗੱਲ, ਪਰ ਇਹ ਅੱਜ ਪੁਰਾਣੇ ਧਰਮੀਆਂ ਤੇ ਬਹਾਦਰਾਂ ਦੇ ਕਾਰਨਾਮਿਆਂ ਨੂੰ ਦੁਹਰਾ ਕੇ ਦਿਖਾਉਣ ਵਾਲੇ ਸਿੰਘਾਂ ਦੀ ਗਾਥਾ ਹੈ। ਭਾਰੀ ਘਮਸਾਨ ਮੱਚ ਰਿਹਾ ਸੀ। ਸਿੰਘ ਸੂਰਮੇ ਤਲਵਾਰਾਂ ਤੇ ਬਰਛਿਆਂ ਦੀ ਰੱਜ ਕੇ ਤੇ ਏਨੀ ਸਖ਼ਤ ਵਰਤੋਂ ਕਰ ਰਹੇ ਸਨ ਤੇ ਐਨੀ ਮਿਲਵੀਂ ਲੜਾਈ ਕਰ ਰਹੇ ਸਨ ਕਿ ਹਜ਼ਾਰ ਹਜ਼ਾਰ ਦੁਸ਼ਮਨਾਂ ਦਾ ਟੋਲਾ ਜੇ ਸੌ ਸਿੰਘਾਂ ਦੇ ਜਥੇ ਉਤੇ ਹਮਲਾ ਕਰਦਾ ਸੀ ਤਾਂ ਉਹ ਸਿੰਘਾਂ ਨੂੰ ਸਾਰਾ ਜ਼ੋਰ ਲਾਉਣ ਤੇ ਵੀ ਨਿਖੇੜ ਨਹੀਂ ਸੀ ਸਕਦਾ ਸਗੋਂ ਆਪਣੇ ਸੈਂਕੜੇ ਆਦਮੀ ਮਰਵਾ ਕੇ, ਉਨ੍ਹਾਂ ਨੂੰ ਸਿੰਘਾਂ ਦੇ ਹਮਲੇ ਤੋਂ ਬਚਣ ਲਈ ਪਿੱਛੇ ਹਟਣਾ ਹੀ ਪੈਂਦਾ ਸੀ।

ਸਾਰਾ ਦਿਨ ਜੰਗ ਹੁੰਦੀ ਰਹੀ। ੮-੧੦ ਹਜ਼ਾਰ ਦੇ ਕਰੀਬ ਸਿੰਘ ਸ਼ਹੀਦ ਹੋ ਗਏ ਤੇ ਪੁਰਜਾ ਪੁਰਜਾ ਹੋ ਕੇ ਰਣ-ਮੈਦਾਨ ਵਿਚ ਡਿੱਗੀ ਗਏ ਸਨ, ਪਰ ਸੂਰਮੇ ਤੇ ਬਹਾਦਰਾਂ ਦੇ ਹੱਥ ਸ੍ਰੀ ਸਾਹਿਬ ਦੀਆਂ ਮੁੱਠਾਂ ਤੋਂ ਦੂਰ ਨਹੀਂ ਹੋਏ ਸਨ। ਸਿੰਘ ਜਥੇਦਾਰ ਆਪਣੇ ਘੋੜਿਆਂ ਨੂੰ ਭਜਾ ਭਜਾ ਅੱਗੇ ਪਿੱਛੇ ਜਾ ਜਾ, ਸਾਹਿਬਜ਼ਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਦੇ ਕਾਰਨਾਮਿਆਂ ਨੂੰ ਦੁਹਰਾ ਰਹੇ ਸਨ। ਕਲਗੀਧਰ ਪਾਤਸ਼ਾਹ ਦਾ ਚਮਕੌਰ ਦੀ ਗੜ੍ਹੀ ਵਿਚ ਜੰਗ ਕਰਨ ਤੇ ਉਨ੍ਹਾਂ ਦੇ ਤੀਰਾਂ ਦੀ ਯਾਦ ਦਿਲਾ ਦਿਲਾ ਕੇ ਸਿੰਘਾਂ ਸੂਰਮਿਆਂ ਦੇ ਦਿਲਾਂ ਨੂੰ ਵਧਾ ਰਹੇ ਸਨ। ਪਹਾੜੀ ਰਾਜਿਆਂ ਦੇ ਹਾਥੀ ਨੂੰ ਪਿੱਛੇ ਮੋੜਨ ਵਾਲੇ ਭਾਈ ਬਚਿੱਤਰ ਸਿੰਘ ਦੀ ਬਹਾਦਰੀ ਨੂੰ ਚੇਤੇ ਕਰਾ ਰਹੇ ਸਨ ਤੇ ਵੰਗਾਰ ਰਹੇ ਸਨ- ਕਿ 'ਖਾਲਸਾ ਜੀਓ, ਸ਼ਹੀਦੀਆਂ ਪਾਓ, ਪਰ ਦੁਸ਼ਮਨ ਨੂੰ ਵੀ ਖਤਮ ਕਰ ਕੇ ਹੀ ਸਾਹ ਲੈਣਾ ਹੈ!'

ਇਹ ਤਾਂ ਸੀ ਸਿੰਘਾਂ ਨੂੰ ਹੱਲਾ-ਸ਼ੇਰੀ ਦੇ ਕੇ ਲੜਾਉਣ ਦੀ ਗੱਲ, ਪਰ ਨਾਲ ਹੀ ਸਿੰਘ ਜਥੇਦਾਰ ਆਪ ਇਕ ਦੂਜੇ ਤੋਂ ਅੱਗੇ ਵਧ-ਵਧ ਕੇ ਜਾਨਾਂ ਦੀ ਪ੍ਰਵਾਹ ਨਾ ਕਰਦੇ ਹੋਏ, ਦੁਸ਼ਮਨ ਦੇ ਹਰ ਉਸ ਜੰਗੀ ਦੋਸ਼ੀ ਨੂੰ ਧਰਤੀ 'ਤੇ ਲਿਟਾਈ ਜਾ ਰਹੇ ਸਨ, ਜੋ ਬਹੁਤ ਵਧ ਕੇ, ਸਿੰਘਾਂ ਲਈ ਦੁਖਦਾਈ ਸਾਬਤ ਹੋ ਰਿਹਾ ਸੀ।

ਲਖਪਤ ਦੁਸ਼ਟ ਨੇ ਭਾਵੇਂ ਕੋਸ਼ਿਸ਼ ਕੀਤੀ ਕਿ ਸਿੰਘਾਂ 'ਤੇ ਅਗਲੇ ਪਾਸੇ ਤੋਂ ਹਮਲਾ ਕਰਕੇ ਸਿੰਘਾਂ ਨੂੰ ਪੂਰੀ ਤਰ੍ਹਾਂ ਘੇਰ ਲਵੇ ਤੇ ਉਨ੍ਹਾਂ ਨੂੰ ਅੱਗੇ ਵਧਣ ਤੋਂ ਰੋਕ ਲਵੇ। ਉਸ ਨੇ ਇਸ ਕੰਮ ਲਈ ਛੋਟੀਆਂ ਤੋਪਾਂ ਦੀ ਵਰਤੋਂ ਕੀਤੀ, ਪਰ ਅਗਲੇ ਪਾਸੇ, ਭਾਈ ਸੁੱਖਾ ਸਿੰਘ ਜੀ ਮਾੜੀ ਕੰਬੋਕੀ ਵਾਲੇ ਸਿੰਘਾਂ ਦੀ ਰਹਿਨੁਮਾਈ ਕਰ ਰਹੇ ਸਨ ਤੇ ਉਨ੍ਹਾਂ ਨੇ ਇਸ ਸਮੇਂ ਐਸੀ ਦਲੇਰੀ ਦਿਖਾਈ ਕਿ ਛੋਟੀਆਂ ਤੋਪਾਂ ਵਾਲੇ ਦਸਤੇ 'ਤੇ ਵਧ ਕੇ ਹਮਲਾ ਕਰ ਦਿੱਤਾ, ਤੇ ਤੋਪਾਂ ਖੋਹ ਲਈਆਂ। ਪਰ ਦੱਸਦੇ ਹਨ ਕਿ ਇਕ ਗੋਲਾ ਇਸ ਸਮੇਂ ਭਾਈ ਸੁੱਖਾ ਸਿੰਘ ਜੀ ਦੀ ਲੱਤ 'ਤੇ ਵੱਜਾ ਤੇ ਲੱਤ ਟੁੱਟ ਗਈ। ਪਰ ਗੁਰੂ ਦਸਮੇਸ਼ ਦੇ ਸਿੰਘਾਂ ਦੇ ਹੌਂਸਲੇ, ਘੋੜੇ ਤੋਂ ਥੱਲੇ ਉਤਰਨਾ ਠੀਕ ਨਾ ਸਮਝਿਆ ਘੋੜੇ 'ਤੇ ਬੈਠੇ ਬੈਠੇ ਹੀ

ਲੱਤ ਨੂੰ ਕੱਪੜਾ ਬੰਨ੍ਹਿਆ ਤੇ ਫਿਰ ਲੱਤ ਨੂੰ ਕਾਠੀ ਦੇ ਹੰਨੇ ਨਾਲ ਬੰਨ੍ਹ ਦਿੱਤਾ, ਤੇ ਫਿਰ ਦੁਸ਼ਮਨਾਂ ਨੂੰ ਮਾਰਨ ਤੇ ਅੱਗੇ ਚੱਲਣ ਦੇ ਕੰਮ ਵਿਚ ਲੱਗ ਪਏ। ਸਿੰਘਾਂ ਨੇ ਐਸੇ ਹਮਲੇ ਕੀਤੇ ਕਿ ਲਖਪਤ ਦੇ ਨੇੜੇ ਤਕ ਪੁੱਜ ਕੇ ਉਸ ਨੂੰ ਲਲਕਾਰਦੇ ਰਹੇ-'ਓ ਲੱਖੂ ਭੱਸ਼ੂ, ਹੋਰਨਾਂ ਨੂੰ ਕਿਉਂ ਮਰਵਾ ਰਿਹਾ ਏਂ, ਆਪ ਅੱਗੇ ਆ, ਓ ਪਾਜੀਆ! ਦੁਸ਼ਟਾ! ਪਿੱਛੇ ਕਿਉਂ ਖਲੋਤਾ ਏਂ, ਅੱਗੇ ਆ।' ਪਰ ਸਿੰਘਾਂ ਦੀ ਏਨੀ ਦਲੇਰੀ ਵੇਖ ਕੇ ਲਖਪਤ ਨੂੰ ਅੱਗੇ ਆਉਣ ਦੀ ਹਿੰਮਤ ਨਹੀਂ ਸੀ ਪੈਂਦੀ, ਪਰ ਦੂਜਿਆਂ ਨੂੰ ਸਿੰਘਾਂ 'ਤੇ ਹਮਲੇ ਕਰਨ ਲਈ ਅੱਗੇ ਅੱਗੇ ਕਰੀ ਜਾਂਦਾ ਸੀ।

ਲੱਖ ਤੋਂ ਵਧੇਰੇ ਫੌਜ ਦਾ ਸਿੰਘਾਂ 'ਤੇ ਹਮਲਾ ਹੋ ਰਿਹਾ ਸੀ, ਪਰ ਸਿੰਘਾਂ ਨੇ ਐਸੀ ਕਮਾਲ ਦੀ ਬਹਾਦਰੀ ਤੇ ਸਿਦਕ-ਦਿਲੀ ਨਾਲ ਸਾਰਾ ਦਿਨ ਜੰਗੀ ਕੀਤੀ ਕਿ ਉਹ ਸ਼ਾਮ ਤਕ ਏਨੀ ਵੱਡੀ ਫੌਜ ਨੂੰ ਚੀਰ ਕੇ, ਚਾਰ ਪੰਜ ਮੀਲ ਅੱਗੇ ਲੰਘਣ ਵਿਚ ਕਾਮਯਾਬ ਹੋ ਗਏ। ਪਰ ਏਨੇ ਵੱਡੇ ਘਲੂਘਾਰੇ ਵਿਚ ਅੱਧੇ ਸਿੰਘ ਸ਼ਹੀਦ ਹੋ ਗਏ ਸਨ ਤੇ ਅੱਧੇ ਜਿਹੜੇ ਅੱਗੇ ਵਧ ਕੇ ਬਚ ਨਿਕਲਣ ਵਿਚ ਕਾਮਯਾਬ ਹੋਏ ਸਨ, ਉਹ ਵੀ ਤਕਰੀਬਨ ਸਾਰੇ ਹੀ ਜ਼ਖਮੀ ਹੋਏ ਸਨ। ਕੋਈ ਵਿਰਲਾ ਹੀ ਸਿੰਘ ਸੀ, ਜਿਸ ਨੂੰ ਕੋਈ ਜ਼ਖਮ ਨਹੀਂ ਸੀ, ਨਹੀਂ ਤੇ ਕਿਸੇ ਨੂੰ ਪੰਜ ਤੇ ਕਿਸੇ ਨੂੰ ਦਸ ਅਤੇ ਕਈਆਂ ਨੂੰ ਇਸ ਤੋਂ ਵੀ ਵਧੇਰੇ ਜ਼ਖਮ ਲੱਗੇ ਹੋਏ ਸਨ।

ਸਵੇਰ ਦੀ ਜੰਗ ਸ਼ੁਰੂ ਹੋਈ ਸੀ ਤੇ ਸ਼ਾਮ ਤਕ ਕਿਸੇ ਪਾਣੀ ਵੀ ਨਹੀਂ ਸੀ ਪੀਤਾ, ਰੋਟੀ ਖਾਣੀ ਤਾਂ ਕਿਤੇ ਰਹੀ। ਪਰ ਹੁਣ ਸਿੰਘ ਅੱਗੇ ਵਧ ਕੇ ਫੇਰ ਉਸ ਜੰਗਲ ਵਿਚ ਹੀ ਦਾਖਲ ਹੋ ਗਏ ਸਨ, ਜਿਸ ਨੂੰ ਲਖਪਤ ਨੇ ਅੱਗ ਲਾਈ ਸੀ ਤੇ ਸਿੰਘਾਂ ਨੂੰ ਮਜਬੂਰਨ ਉਥੋਂ ਨਿਕਲਣ ਪਿਆ ਸੀ। ਪਰ ਸ਼ਾਮ ਤਕ ਅੱਗ ਬੁਝ ਚੁੱਕੀ ਸੀ ਤੇ ਧੂੰਆਂ ਵੀ ਹਟ ਗਿਆ ਸੀ। ਸਿੰਘ ਇਸ ਜੰਗਲ ਵਿਚ ਚਲੇ ਤਾਂ ਗਏ, ਪਰ ਉਥੇ ਅੱਗੇ ਕਿਹੜਾ ਕੋਈ ਲੰਗਰ-ਪਾਣੀ ਆਦਿ ਦਾ ਪ੍ਰਬੰਧ ਸੀ ਜੋ ਜਾਂਦਿਆਂ ਨੂੰ ਮਿਲ ਜਾਣਾ ਸੀ? ਪਰ ਉਧਰ ਪਿੱਛੇ ਲਖਪਤ ਨੇ ਜਦ ਵੇਖਿਆ ਕਿ ਸਿੰਘ ਬਚ ਕੇ ਨਿਕਲ ਹੀ ਗਏ ਹਨ, ਤਾਂ ਉਸ ਨੇ ਕਿਹਾ, "ਜਿਹੜੇ ਬਚੇ ਹਨ, ਉਨ੍ਹਾਂ ਨੂੰ ਵੀ ਮੈਂ ਛੱਡਾਂਗਾ ਨਹੀਂ, ਸਵੇਰੇ ਹੀ ਪਿੱਛਾ ਕਰ

ਕੇ ਫੇਰ ਲੜਾਂਗਾ।" ਇਹ ਆਖ ਕੇ ਉਸ ਨੇ ਸਾਰੇ ਫੌਜੀਆਂ ਦੀ ਸੰਭਾਲ ਕੀਤੀ ਤੇ ਦੇਖਿਆ ਤਾਂ ਉਸ ਦੇ ੨੦ ਹਜ਼ਾਰ ਤੋਂ ਵੱਧ ਫੌਜੀ ਮਾਰੇ ਜਾ ਚੁੱਕੇ ਸਨ ਤੇ ਜ਼ਖਮੀ ਵੀ ਬਥੇਰੇ ਹੋਏ ਸਨ। ਬਿਜੈ ਖਾਂ ਦਾ ਪੁੱਤਰ ਤੇ ਲਖਪਤ ਦਾ ਪੁੱਤਰ ਵੀ ਸਿੰਘਾਂ ਹੱਥੋਂ ਮਾਰੇ ਗਏ ਸਨ। ਸੋ ਬੜੀ ਰਾਤ ਤਕ ਉਹ ਖਾਨ ਪਾਨ ਦੇ ਪ੍ਰਬੰਧ ਵਿਚ ਲੱਗੇ ਰਹੇ।

ਸਿੰਘਾਂ ਨੂੰ ਪਾਣੀ ਤਾਂ ਭਾਵੇਂ ਮਿਲ ਹੀ ਗਿਆ ਸੀ, ਤੇ ਉਹ ਪੀ ਕੇ ਉਨ੍ਹਾਂ ਨੇ ਅਕਾਲ ਪੁਰਖ ਦਾ ਲੱਖ ਲੱਖ ਸ਼ੁਕਰ ਕੀਤਾ, ਪਰ ਇਸ ਦੇ ਨਾਲ ਹੀ ਆਰਾਮ ਕਰਨ ਨਾਲ, ਜ਼ਖਮੀ ਸਿੰਘਾਂ ਦੇ ਜ਼ਖਮਾਂ ਦੀ ਦਰਦ ਵਧਣੀ ਸ਼ੁਰੂ ਹੋ ਗਈ ਤੇ ਬਹੁਤੇ ਆਪੋ ਵਿਚ ਗੱਲਾਂ ਕਰਨ ਲੱਗੇ ਕਿ ਇਸ ਤਰ੍ਹਾਂ ਕੀ ਬਣੇਗਾ? ਸਵੇਰ ਨੂੰ ਅਸੀਂ ਦੁਸ਼ਮਨ ਦਾ ਟਾਕਰਾ ਕਿਵੇਂ ਕਰਾਂਗੇ, ਜੇ ਜ਼ਖਮਾਂ ਨੇ ਸਾਡੇ ਸਰੀਰਾਂ ਨੂੰ ਹੀ ਅਕੜਾ ਦਿੱਤਾ। ਭਾਈ ਸੁੱਖਾ ਸਿੰਘ ਜੀ ਮਾੜੀ ਕੰਬੋਕੀ ਵਾਲਿਆਂ ਦੀ ਲੱਤ ਟੁੱਟੀ ਹੋਈ ਸੀ, ਜਿਹੜੀ ਉਨ੍ਹਾਂ ਨੇ ਹੰਨੇ ਨਾਲ ਹੀ ਬੰਨ੍ਹੀ ਹੋਈ ਸੀ ਤੇ ਉਹ ਘੋੜੇ ਤੋਂ ਵੀ ਥੱਲੇ ਨਹੀਂ ਉਤਰੇ ਸਨ, ਪਰ ਉਨ੍ਹਾਂ ਨੇ ਵੀ ਇਸ ਗੱਲ ਨੂੰ ਮਹਿਸੂਸ ਕਰ ਲਿਆ ਸੀ ਕਿ ਸਿੰਘ ਜੇ ਏਥੇ ਠਹਿਰ ਗਏ ਤਾਂ ਦਿਨ ਚੜ੍ਹੇ ਲਖਪਤ ਦਾ ਮੁਕਾਬਲਾ ਨਾ ਕਰ ਸਕਣ ਕਰਕੇ ਸਾਰੇ ਹੀ ਮਾਰੇ ਜਾਣਗੇ। ਘਟਾਂ ਘਟਾਂ ਵਿਚ ਵੱਸਣ ਵਾਲੇ ਨਿਰੰਕਾਰ ਨੇ, ਭਾਈ ਸੁੱਖਾ ਸਿੰਘ ਜੀ ਦੇ ਮਨ ਵਿਚ ਵਿਚਾਰ ਪੈਦਾ ਕਰ ਦਿੱਤੀ ਤੇ ਉਹ ਨਵਾਬ ਜੀ ਪਾਸ ਪੁੱਜ ਕੇ ਕਹਿਣ ਲੱਗੇ-

'ਨਵਾਬ ਜੀ, ਅੱਜ ਦੀ ਸਾਡੀ ਕੁਰਬਾਨੀ ਕਿਸੇ ਲੇਖੇ ਨਹੀਂ, ਜੇ ਅਸੀਂ ਰਾਤ ਏਥੇ ਬੈਠੇ ਰਹੇ।'

'ਕਿਉਂ?'

'ਸਿੰਘਾਂ ਦੇ ਜ਼ਖਮ ਆਕੜ ਰਹੇ ਹਨ, ਤੇ ਸਵੇਰ ਤਕ ਤਾਂ ਉਨ੍ਹਾਂ ਨੇ ਤੁਰਨ ਜੋਗਾ ਨਹੀਂ ਰਹਿਣਾ।'

'ਫੇਰ ਕੀ ਕੀਤਾ ਜਾਵੇ?'

'ਸਿੰਘਾਂ ਨੂੰ ਤਿਆਰ ਕਰੋ।'

'ਕਿਸ ਕੰਮ ਲਈ?'

'ਇਸ ਵੇਲੇ ਦੁਸ਼ਮਨ 'ਤੇ ਹਮਲਾ ਕਰੀਏ ਤੇ ਆਰਾਮ ਨਾਲ ਲੇਟੇ ਦੁਸ਼ਮਨ ਤੋਂ ਸਵੇਰ ਦਾ ਬਦਲਾ ਲੈ ਕੇ, ਖਾਣ-ਪਾਨ ਦੀ ਜੇ ਕੋਈ ਚੀਜ਼ ਮਿਲੇ, ਤਾਂ ਉਹ ਵੀ ਲੈ ਕੇ, ਹਥਿਆਰ ਆਦਿਕ ਸਾਂਭ ਕੇ, ਫੇਰ ਵਾਪਸ ਮੁੜੀਏ, ਤੇ ਆਪਣੀ ਅਸਲੀ ਟਿਕਾਣੇ ਕਾਹਨੂੰਵਾਨ ਪੁੱਜੀਏ, ਤਾਂ ਹੀ ਸਾਡਾ ਬਚਾਅ ਹੈ, ਨਹੀਂ ਤੇ ਅਸੀਂ ਬਚ ਨਹੀਂ ਸਕਾਂਗੇ।'

'ਠੀਕ ਹੈ, ਤੁਸਾਂ ਠੀਕ ਕਿਹਾ ਹੈ। ਸਵੇਰ ਤਕ ਜ਼ਖਮਾਂ ਨੇ ਸਾਨੂੰ ਹਿੱਲਣ ਜੋਗਾ ਵੀ ਨਹੀਂ ਛੱਡਣਾ।'

ਉਸ ਵੇਲੇ ਨਵਾਬ ਕਪੂਰ ਸਿੰਘ ਜੀ ਸਭ ਸਿੰਘਾਂ ਵਿਚ ਫਿਰ ਗਏ ਤੇ ਸਾਰੀ ਗੱਲ ਸਮਝਾਈ। ਜ਼ਖਮੀ ਸਾਰੇ ਹੀ ਸਨ, ਇਸ ਲਈ ਸਭ ਨੂੰ ਇਹ ਗੱਲ ਪਸੰਦ ਆ ਗਈ, ਜੋ ਭਾਈ ਸੁੱਖਾ ਸਿੰਘ ਜੀ ਨੇ ਕਹੀ ਸੀ।



# 12.

ਸਾਰਾ ਦਿਨ ਲੜਾਈ ਹੁੰਦੀ ਰਹੀ, ਤੇ ਖਾਣ-ਪੀਣ ਦਾ ਸਮਾਂ ਵੀ ਨਹੀਂ ਸ਼ੀ ਮਿਲਿਆ, ਇਸ ਲਈ ਖਾਓ-ਪੀਓ ਤੋਂ ਵਿਹਲੇ ਹੁੰਦਿਆਂ ਹੀ ਲਖਪਤ ਦਾ ਲਸ਼ਕਰ ਲੇਟ ਗਿਆ। ਨਾਲੇ ਇਹਨਾਂ ਨੂੰ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਕਿ ਇਸ ਸਮੇਂ ਉਹਨਾਂ 'ਤੇ ਕੋਈ ਹਮਲਾ ਕਰ ਸਕਦਾ ਹੈ। ਸਿੰਘਾਂ ਬਾਰੇ ਉਹਨਾਂ ਦਾ ਖਿਆਲ ਸੀ ਕਿ ਉਹ ਤਾਂ ਬੜੀ ਮੁਸ਼ਕਲ ਨਾਲ ਸਾਡੇ ਕੋਲੋਂ ਬਚ ਕੇ ਨਿਕਲੇ ਹਨ, ਹੁਣ ਉਹ ਵਾਪਸ ਆ ਨਹੀਂ ਸਕਦੇ, ਕਿਤੇ ਦੂਰ ਭਾਵੇਂ ਬਚ ਕੇ ਨਿਕਲ ਜਾਣ।

ਉਹਨਾਂ ਨੇ ਵੇਖਿਆ ਸੀ ਤੇ ਉਹਨਾਂ ਨੂੰ ਪਤਾ ਸੀ ਕਿ ਸਿੰਘਾਂ ਨੂੰ ਜਦੋਂ ਅੱਗੇ ਜੰਗਲ ਵਿਚੋਂ ਕੱਢਿਆ ਸੀ ਤਾਂ ਉਸ ਵੇਲੇ ਭਾਵੇਂ ਉਨ੍ਹਾਂ ਖਾਧਾ ਹੋਵੇ ਤਾਂ ਖਾ ਲਿਆ ਹੈ, ਪਰ ਸਾਰਾ ਦਿਨ ਫਿਰ ਉਹ ਘੇਰੇ ਵਿਚ ਆਏ ਲੜਦੇ ਰਹੇ ਹਨ, ਤੇ ਜੇ ਹੁਣ ਬਚ ਦੇ ਨਿਕਲੇ ਹਨ, ਤਾਂ ਪਹਿਲੇ ਉਹ ਭੁੱਖ ਨੂੰ ਦੂਰ ਕਰਨ ਲਈ ਭਟਕਣਗੇ, ਕਿਉਂਕਿ ਉਨ੍ਹਾਂ ਲਈ ਕਿਹੜਾ ਰੋਟੀ ਦਾ ਪ੍ਰਬੰਧ ਕਿਸੇ ਨੇ ਕੀਤਾ ਹੋਇਆ ਹੈ, ਜਿਵੇਂ ਕਿ ਸਾਨੂੰ ਮਿਲ ਗਈ ਹੈ। ਇਸ ਲਈ ਉਹ ਬਿਲਕੁਲ ਬੇਫਿਕਰ ਹੋ ਕੇ ਸੁੱਤੇ ਹੋਏ ਸਨ-ਤੇ ਬਾਕੀ ਪ੍ਰੋਗਰਾਮ-ਸਿੰਘਾਂ ਦਾ ਪਿੱਛਾ ਕਰਨਾ ਜਾਂ ਹੋਰ ਜੋ ਕੁਝ ਵੀ ਕਰਨਾ ਹੋਵੇਗਾ, ਉਹ ਸਾਰੀ ਗੱਲ ਸਵੇਰ 'ਤੇ ਛੱਡ ਕੇ ਘੂਕ ਸੁੱਤੇ ਪਏ ਸਨ।

ਪਰ ਸਾਬਰ ਤੇ ਸ਼ਾਕਰ—ਸਾਰਾ ਦਿਨ ਘਮਸਾਣ ਦਾ ਯੁੱਧ ਕਰ ਕੇ, ਵੈਰੀ ਦੇ ਘੇਰੇ ਵਿਚੋਂ ਨਿਕਲ ਕੇ ਚਾਰ ਪੰਜ ਮੀਲ ਅੱਗੇ ਨਿਕਲ ਗਿਆ ਸੀ-ਪਰ ਸਮੇਂ ਦੀ ਨਜ਼ਾਕਤ ਤੇ ਗੁਰੂ ਦੀ ਕਿਰਪਾ ਨੇ ਉਨ੍ਹਾਂ ਨੂੰ ਉੱਦਮ ਬਖਸ਼ਿਆ, ਹੌਂਸਲਾ

ਤੇ ਹਿੰਮਤ ਵੀ ਬਖਸ਼ੀ ਕਿ ਉਹ ਭੁੱਖਣ-ਭਾਣੇ, ਅੱਧੀ ਰਾਤ ਦੇ ਸਮੇਂ, ਗੁੱਸੇ ਨਾਲ ਭਰੇ-ਪੀਤੇ, ਸੁੱਤੇ ਪਏ ਤੇ ਆਪਣੇ ਦਿਲੋਂ, ਸਿੰਘਾਂ ਦੇ ਡਰ ਨੂੰ ਲਾਹ ਕੇ ਘੂਕ ਸੁੱਤੇ ਆਰਾਮ ਕਰ ਰਹੇ ਸਨ ਕਿ ਸਿੰਘ ਚੁੱਪ-ਚੁਪੀਤੇ ਅੱਗੇ ਵਧੇ ਆਏ ਤੇ ਨੇੜੇ ਪੁੱਜ ਕੇ ਉਨ੍ਹਾਂ ਨੇ ਦੁਸ਼ਮਨ ਦੀ ਵਾਢ ਕਰਨੀ ਸ਼ੁਰੂ ਕਰ ਦਿੱਤੀ। ਸੁੱਤੇ ਪਏ ਹੀ ਕਈ ਕਤਲ ਹੋ ਗਏ ਤੇ ਕਈ ਜਾਗ ਕੇ ਉਠਦੇ ਹੀ ਮਾਰੇ ਗਏ, ਪਰ ਥੋੜ੍ਹੇ ਚਿਰ ਵਿਚ ਹੀ ਦੁਸ਼ਮਨ ਵਿਚ ਹਿਲਜੁਲ ਮੱਚ ਗਈ ਕਿ ਸਾਡੇ 'ਤੇ ਕਿਸੇ ਨੇ ਹਮਲਾ ਕਰ ਦਿੱਤਾ ਹੈ। ਸਿੰਘਾਂ ਨੇ ਜੈਕਾਰਾ ਕੋਈ ਨਹੀਂ ਛੱਡਿਆ ਸੀ, ਇਸ ਲਈ ਪਹਿਲੇ ਤਾਂ ਕੁਝ ਚਿਰ ਪਤਾ ਨਾ ਲੱਗਾ, ਪਰ ਜਦ ਜ਼ਖਮੀ ਹੋਏ ਹੋਏ ਚੀਕਾਂ ਤੇ ਡਾਡਾਂ ਮਾਰਨ ਲੱਗੇ, ਤਾਂ ਜਾ ਕੇ ਸਾਰਿਆਂ ਨੂੰ ਪਤਾ ਲੱਗਾ। ਸਿੰਘ ਇਸ ਸਮੇਂ ਦੁਸ਼ਮਨ ਦੇ ਵਿਚ ਤਾਂ ਵੜ ਰਹੇ ਸਨ, ਪਰ ਇਸ ਤਰੀਕੇ ਨਾਲ ਉਹ ਸਫਾਈ ਕਰਕੇ ਹੀ ਅੱਗੇ ਲੰਘ ਰਹੇ ਸਨ, ਤਾਂ ਕਿ ਉਹ ਵਾਪਸ ਪਰਤਣ ਸਮੇਂ ਕਿਸੇ ਰੋਕ ਵਿਚ ਨਾ ਆਉਣ।

ਘੰਟੇ ਡੇਢ ਘੰਟੇ ਮਗਰੋਂ ਦੁਸ਼ਮਨ ਨੂੰ ਹੋਸ਼ ਆਈ ਕਿ ਇਹ ਤਾਂ ਮਰਦੇ ਮਰਦੇ ਸਿੰਘ ਹੀ ਮੁੜ ਕੇ ਸਾਨੂੰ ਆ ਪਏ ਹਨ—ਤੇ ਇਸ ਗੱਲ ਨੇ ਤਅੱਜਬ ਤੇ ਹੈਰਾਨੀ ਦਾ ਆਲਮ ਉਨ੍ਹਾਂ ਵਿਚ ਪੈਦਾ ਕਰ ਦਿੱਤਾ ਕਿ ਸਾਰਾ ਦਿਨ ਘਮਸਾਣ ਯੁੱਧ ਕਰ ਕੇ ਤੇ ਬੜੀ ਮੁਸ਼ਕਲ ਨਾਲ ਬਚ ਕੇ ਨਿਕਲਣ ਵਾਲੇ ਸਿੰਘ ਕਿੰਨੇ ਬਹਾਦਰ ਹਨ ਕਿ ਜਿਨ੍ਹਾਂ ਨੂੰ ਕਿਸੇ ਮੁਸੀਬਤ ਦਾ ਡਰ ਹੀ ਨਹੀਂ ਹੈ! ਇੰਨੇ ਚਿਰ ਨੂੰ ਅਸਮਾਨ ਵਿਚ ਚਾਨਣ ਦੇ ਗੋਲੇ ਛੱਡੇ ਤਾਂ ਸਭ ਨੂੰ ਸਾਫ ਨਜ਼ਰ ਆ ਗਿਆ ਕਿ ਸਾਡੇ 'ਤੇ ਹਮਲਾ ਕਰਨ ਵਾਲੇ ਸਿੰਘ ਹੀ ਹਨ। ਸਿੰਘਾਂ ਨੇ ਚਾਨਣ ਦੇ ਸਮੇਂ ਘੋੜੇ, ਹਥਿਆਰ ਜਾਂ ਹੋਰ ਕੋਈ ਜੋ ਖਾਣ-ਪੀਣ ਦਾ ਸਾਮਾਨ ਹੱਥ ਲੱਗਾ, ਕਾਬੂ ਕੀਤਾ ਤੇ ਜ਼ੋਰ ਨਾਲ ਜੈਕਾਰਾ ਛੱਡ ਕੇ ਫਿਰ ਹਰਨ ਹੋਣ ਦਾ ਇਸ਼ਾਰਾ ਦੇ ਦਿੱਤਾ।

ਦੁਸ਼ਮਨ ਭਾਵੇਂ ਭੇਤੂ ਹੀ ਸੀ, ਉਸ ਨੇ ਅਰਾਮ ਵੀ ਕੀਤਾ ਸੀ, ਢਿੱਡ ਵੀ ਭਰ ਲਿਆ ਸੀ,ਪਰ ਫਿਰ ਵੀ ਉਸ ਨੂੰ ਏਨੀ ਥਕਾਵਟ ਸੀ ਕਿ ਉਹ ਸਿੰਘਾਂ ਦੇ ਅੱਗੇ ਇਕ ਕਦਮ ਵੀ ਨਾ ਪੁੱਟ ਸਕੇ, ਨਾ ਕੋਈ ਜਵਾਬੀ ਕਾਰਵਾਈ ਹੀ

ਕਰ ਸਕਿਆ।

ਸਿੰਘ ਤਾਂ ਰਾਤੋ-ਰਾਤ ਹੀ, ਫਿਰ ਐਸੇ ਹਰਨ ਹੋਏ ਕਿ ਦਿਨ ਚੜ੍ਹੇ ਤਕ ਉਹ ਚਾਲੀ-ਪੰਜਾਹ ਮੀਲ ਦਾ ਸਫਰ ਕਰ ਆਏ ਤੇ ਇਕ ਐਸੇ ਜੰਗਲ ਵਿਚ ਆਣ ਦਾਖਲ ਹੋਏ, ਜਿਥੇ ਉਹ ਚਾਰ ਦਿਨ ਠਹਿਰ ਕੇ ਕੁਝ ਆਰਾਮ ਵੀ ਕਰ ਸਕਦੇ ਸਨ। ਪਰ ਸਿੰਘ ਜਿੰਨਾ ਸਫਰ ਰਾਤੋ ਰਾਤ ਕਰਕੇ ਇਥੇ ਤਕ ਆਏ ਸਨ, ਉਥੇ ਲਖਪਤ ਪੰਜੀਂ ਦਿਨੀਂ ਇਥੋਂ ਤਕ ਪੁੱਜਾ ਸੀ। ਪਰ ਸਿੰਘਾਂ ਦੇ ਚਲੇ ਜਾਣ ਮਗਰੋਂ, ਲਖਪਤ ਦੇ ਬਹਾਦਰਾਂ ਦੀ ਨੀਂਦ ਹਰਾਮ ਹੋ ਗਈ। ਸਿੰਘ ਰਾਤ ਦੇ ਹਮਲੇ ਵਿਚ ਵੀ ਦੋ ਹਜ਼ਾਰ ਤੋਂ ਵੱਧ ਦੁਸ਼ਮਨ ਨੂੰ ਮੌਤ ਦੇ ਘਾਟ ਉਤਾਰ ਆਏ ਸਨ। ਪਹਿਲੇ ਦਿਨ ਤਾਂ ਲਖਪਤ ਸਾਰੇ ਦਿਨ ਦੀ ਭੱਜ-ਦੌੜ ਕਰਕੇ ਕੁਝ ਵੀ ਅੰਦਾਜ਼ਾ ਨਹੀਂ ਲਾ ਸਕਿਆ ਸੀ ਤੇ ਰਾਤ ਨੂੰ ਆਰਾਮ ਕਰਨ ਦੀ ਹੀ ਉਨ੍ਹਾਂ ਕੀਤੀ, ਪਰ ਸਿੰਘਾਂ ਨੇ ਰਾਤ ਵੀ ਆਰਾਮ ਨਾਲ ਨਹੀਂ ਲੰਘਣ ਦਿੱਤੀ ਸੀ। ਹੁਣ ਜਦ ਦਿਨ ਚੜ੍ਹੇ ਲਖਪਤ ਨੇ ਜੰਗ ਦੇ ਮੈਦਾਨ ਵੱਲ ਨਜ਼ਰ ਮਾਰੀ, ਤਾਂ ਹੈਰਾਨ ਤੇ ਪ੍ਰੇਸ਼ਾਨ ਹੋ ਗਿਆ। ਉਸ ਨੇ ਵੇਖਿਆ ਕਿ ਜਿਥੇ ਇਕ ਸਿੰਘ ਦੀ ਲਾਸ਼ ਪਈ ਹੈ ਉਥੇ ਨਾਲ ਪੰਜ ਪੰਜ ਤੇ ਕਈ ਥਾਂ ਦਸ ਦਸ ਲਾਸ਼ਾਂ ਉਸ ਦੇ ਫੌਜੀਆਂ ਦੀਆਂ ਪਈਆਂ ਸਨ। ਫੇਰ ਉਸ ਦੇ ਆਪਣੇ ਪੁੱਤਰ ਦੀ ਮੌਤ ਤੇ ਬਿਜੈ ਖਾਂ ਦੇ ਪੁੱਤਰ ਦੀ ਮੌਤ ਵੀ ਹੋ ਚੁੱਕੀ ਸੀ। ਇਹ ਸਭ ਕੁਝ ਵੇਖ ਕੇ ਉਸ ਨੂੰ ਡਾਢੀ ਚਿੰਤਾ ਤੇ ਝੋਰੇ ਨੇ ਆ ਘੇਰਿਆ ਸੀ, ਪਰ ਇਸ ਚਿੰਤਾ ਤੇ ਝੋਰੇ ਨੂੰ ਵਿਚੇ ਵਿਚ ਪੀ ਕੇ, ਉਹ ਫੌਜੀਆਂ ਨੂੰ ਫੇਰ ਵੀ ਆਖੀ ਜਾ ਰਿਹਾ ਸੀ-

'ਅੱਧੇ ਤੋਂ ਬਹੁਤੇ ਸਿੰਘ ਅਸਾਂ ਮਾਰ ਲਏ ਹਨ-ਤੇ ਜਿਹੜੇ ਥੋੜ੍ਹੇ ਬਾਕੀ ਬਚ ਗਏ ਹਨ, ਅਸੀਂ ਉਨ੍ਹਾਂ ਨੂੰ ਖਤਮ ਕਰ ਕੇ ਹੀ ਦਮ ਲੈਣਾ ਹੈ।'

'ਪਰ ਸਿੰਘ ਤਾਂ ਕਮਾਲ ਕਰ ਗਏ ਹਨ। ਜਿਸ ਗੱਲ ਦੀ ਕਦੇ ਆਸ ਨਹੀਂ ਸੀ, ਓਹ ਕਰਕੇ ਵਿਖਾ ਗਏ ਹਨ।'

'ਠੀਕ ਹੈ, ਪਰ ਜਿਵੇਂ ਅਸਾਂ ਉਨ੍ਹਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਹੈ, ਇਸ ਤਰ੍ਹਾਂ ਕਿਸੇ ਵੀ ਨਹੀਂ ਕੀਤੀ।'

'ਦੀਵਾਨ ਸਾਹਿਬ! ਆਪ ਠੀਕ ਕਹਿੰਦੇ ਹੋ, ਪਰ ਇਹ ਏਨੇ ਜਾਂਬਾਜ਼ ਤੇ ਮੌਤ ਨੂੰ ਹਥੇਲੀ 'ਤੇ ਰੱਖ ਕੇ ਤੁਰੇ ਫਿਰਦੇ ਲੋਕਾਂ ਨੇ, ਮੈਨੂੰ ਤਾਂ ਅਜੇ ਵੀ ਯਕੀਨ ਨਹੀਂ ਆਉਂਦਾ ਕਿ ਖਤਮ ਕੀਤੇ ਜਾ ਸਕਣ।

'ਪਰ ਖਾਂ ਸਾਹਿਬ, ਠੀਕ ਹੈ ਮਰਨਗੇ ਕਿਸੇ ਗੱਲ ਨਾਲ ਹੀ, ਪਰ ਜੇ ਹੁਣ ਘੇਰੇ ਵਿਚ ਆ ਗਏ ਤਾਂ ਇਹ ਜੋ ਬਚੇ ਹਨ ਇਹ ਵੀ ਨਿਕਲ ਨਹੀਂ ਸਕਣਗੇ। ਅੱਧੇ ਕੁ ਸਿੰਘ ਤਾਂ ਮੇਰਾ ਯਕੀਨ ਹੈ ਕਿ ਮਾਰੇ ਗਏ ਹਨ-ਪਰ ਇਹ ਜਿਹੜੇ ਬਚ ਕੇ ਨਿਕਲੇ ਹਨ, ਇਹਨਾਂ ਨੂੰ ਵੀ ਅਜੇ ਮੈਂ ਛੱਡਦਾ ਤਾਂ ਨਹੀਂ, ਪਿੱਛਾ ਕਰਾਂਗਾ ਤੇ ਜ਼ਰੂਰ ਘੇਰ ਕੇ ਖਤਮ ਕਰਕੇ ਹੀ ਦਮ ਲਵਾਂਗਾ।'

'ਦੀਵਾਨ ਸਾਹਿਬ! ਮੇਰਾ ਕਹਿਣ ਦਾ ਮਤਲਬ ਇਹ ਨ ਸਮਝ ਕਿਤੇ ਲੈਣਾ ਕਿ ਸਾਨੂੰ ਪਿੱਛੇ ਹਟ ਜਾਣਾ ਚਾਹੀਦਾ ਹੈ, ਮੈਂ ਤਾਂ ਇਕ ਸੁਭਾਵਕ ਗੱਲ ਕੀਤੀ ਹੈ ਤੇ ਸਚਾਈ ਹੈ ਕਿ ਸਿੰਘਾਂ ਨੇ ਅੱਜ ਰਾਤ ਹਮਲਾ ਕਰ ਕੇ ਜੋ ਬਹਾਦਰੀ ਦਿਖਾਈ ਹੈ, ਇਹੋ ਜਿਹੀ ਬਹਾਦਰੀ ਦੁਨੀਆਂ ਦੇ ਇਤਿਹਾਸ ਵਿਚ ਕਿਧਰੇ ਨਹੀਂ ਆਉਂਦੀ।'

'ਠੀਕ ਹੈ, ਬਹਾਦਰ ਹੀ ਹਨ ਤਾਂ ਏਨੇ ਚਿਰ ਤੋਂ ਬਚੇ ਆਉਂਦੇ ਹਨ, ਨਹੀਂ ਤਾਂ ਮਾਰੇ ਨਾ ਜਾ ਚੁੱਕੇ ਹੁੰਦੇ!'

ਲਖਪਤ ਦੇ ਸਾਥੀ ਜਰਨੈਲ ਤਾਂ ਹੁਣ ਸਿੰਘਾਂ ਦਾ ਪਿੱਛਾ ਕਰਨ ਤੋਂ ਕੰਨੀ ਕਤਰਾਉਣ ਲੱਗ ਪਏ ਸਨ, ਪਰ ਇਹ ਕੁਹੱਡ ਲਖਪਤ ਦੀ ਹੀ ਜ਼ਿੱਦ ਸੀ ਕਿ ਉਹ ਫੌਜਾਂ ਨੂੰ ਸਿੰਘਾਂ ਦਾ ਪਿੱਛਾ ਕਰਨ ਤੋਂ ਹਟਾਣਾ ਨਹੀਂ ਚਾਹੁੰਦਾ ਸੀ। ਉਸ ਨੇ ਬਿਜੈ ਖਾਂ ਦੇ ਪੁੱਤਰ ਦੀ ਲੋਥ ਨੂੰ ਲਾਹੌਰ ਤੇ ਆਪਣੇ ਪੁੱਤਰ ਦੀ ਲੋਥ ਨੂੰ ਏਮਨਾਬਾਦ ਘੱਲ ਦਿੱਤਾ, ਤੇ ਆਪ ਤਿਆਰੀ ਕਰ ਕੇ ਫਿਰ ਸਿੰਘਾਂ ਦੇ ਮਗਰ ਲੱਗ ਤੁਰਿਆ।



# 13.

ਲਖਪਤ ਨੂੰ ਮਗਰ ਆਇਆ ਵੇਖ ਕੇ ਸਿੰਘ ਵੀ ਖਬਰਦਾਰ ਹੋ ਗਏ। ਉਹ ਦੋ ਚਾਰ ਦਿਨ ਵਿਚ ਮਲ੍ਹਮ ਪੱਟੀਆਂ ਕਰ ਕੇ ਤੇ ਕੁਝ ਆਰਾਮ ਕਰ ਕੇ, ਫਿਰ ਤਿਆਰ-ਬਰ-ਤਿਆਰ ਹੋ ਗਏ, ਪਰ ਹੁਣ ਸਿੰਘਾਂ ਨੇ ਫੈਸਲਾ ਕੀਤਾ ਕਿ ਮਾਲਵੇ ਵੱਲ ਨਿਕਲ ਜਾਣਾ ਚਾਹੀਦਾ ਹੈ ਤੇ ਦੋ ਚਾਰ ਮਹੀਨੇ ਤਕ ਅਰਾਮ ਕਰਨ ਮਗਰੋਂ ਹੀ ਅਸੀਂ ਦੁਸ਼ਮਨਾਂ ਦੇ ਮੁਕਾਬਲੇ ਵਿਚ ਆਉਣ ਜੋਗੇ ਹੋ ਸਕਾਂਗੇ। ਸੋ ਸਿੰਘ ਜੰਗਲੋਂ ਜੰਗਲੀ ਹੁਣ ਬਿਆਸ ਵੱਲ ਹੋ ਤੁਰੇ।

ਲਖਪਤ ਨੂੰ ਜਦ ਖਬਰ ਮਿਲੀ ਸਿੰਘ ਬਿਆਸ ਵੱਲ ਜਾ ਰਹੇ ਹਨ ਤਾਂ ਉਸ ਨੂੰ ਖੁੜਕ ਗਈ ਕਿ ਇਹ ਮਾਲਵੇ ਦੇ ਜੰਗਲਾਂ ਵੱਲ ਨਿਕਲ ਜਾਣਾ ਚਾਹੁੰਦੇ ਹਨ। ਉਸ ਨੇ ਸੂਬਾ ਜਲੰਧਰ ਨੂੰ ਆਖ ਭੇਜਿਆ ਕਿ ਉਹ ਬਿਆਸਾ ਦੇ ਪੱਤਣ 'ਤੇ ਸਿੰਘਾਂ ਨੂੰ ਅੱਗੇ ਵਧਣ ਤੋਂ ਰੋਕੇ। ਸੋ ਉਸ ਨੇ ਬਿਆਸ ਦੇ ਹਰ ਪੱਤਣ 'ਤੇ ਆਪਣੇ ਫੌਜੀ ਭੇਜੇ ਕਿ ਸਿੰਘਾਂ ਨੂੰ ਰੋਕਿਆ ਜਾਵੇ, ਪਰ ਸਿੰਘ ਹਰਿਗੋਬਿੰਦ ਪੁਰੇ ਦੇ ਪੱਤਣ ਤੋਂ ਬਿਆਸ ਟੱਪਣ ਵਿਚ ਸਫਲ ਹੋ ਗਏ। ਦੁਸ਼ਮਨ ਦੇ ਅਨੇਕਾਂ ਫੌਜੀ ਇਥੇ ਸਿੰਘਾਂ ਦੀ ਤੇਗ ਦਾ ਸ਼ਿਕਾਰ ਹੋ ਗਏ।

ਇਸੇ ਤਰ੍ਹਾਂ ਹੀ ਸਿੰਘ ਲੜਦੇ ਭਿੜਦੇ ਅੱਗੇ ਵਧਦੇ ਗਏ। ਲਖਪਤ ਨੇ ਵੀ ਬਿਆਸ ਪਾਰ ਕਰ ਕੇ ਸਿੰਘਾਂ ਨੂੰ ਸਤਿਲੁਜ ਤੋਂ ਉਰੇ ਹੀ ਡੱਕਣ ਦੀ ਸਾਰੀ ਵਾਹ ਲਾਈ, ਜਲੰਧਰ ਦੇ ਸੂਬੇ ਨੇ ਵੀ ਘੱਟ ਨਾ ਕੀਤੀ, ਪਰ ਬਹਾਦਰ ਸਿੰਘ ਸਭ ਰੋਕਾਂ ਨੂੰ ਭੰਨਦੇ ਹੋਏ, ਅੱਗੇ ਵਧਦੇ ਗਏ ਤੇ ਸਤਿਲੁਜ ਟੱਪ ਕੇ ਅੱਗੇ ਮਾਲਵੇ ਦੇ ਜੰਗਲਾਂ ਵਿਚ ਜਾ ਪੁੱਜੇ। ਲਖਪਤ ਰਾਇ ਵੱਲੋਂ ਸਾਰਾ ਜ਼ੋਰ ਲਾਉਣ

ਤੇ ਵੀ ਉਸ ਦੀ ਕੋਈ ਪੇਸ਼ ਨਾ ਗਈ ਤੇ ਉਸ ਨੂੰ ਵਾਪਸ ਪਰਤਣਾ ਪਿਆ। ਪਰ ਉਸ ਨੇ ਜਿਹੜੇ ੮-੧੦ ਹਜ਼ਾਰ ਸਿੰਘ ਸ਼ਹੀਦ ਹੋਏ ਸਨ ਉਹਨਾਂ ਦੇ ਸਿਰ ਕਟਵਾ ਕੇ ਗੱਡਿਆਂ 'ਤੇ ਲਦਵਾ ਦਿੱਤੇ।

ਇਸ ਤੋਂ ਮਗਰੋਂ ਲਖਪਤ ਨੇ ਗੱਪ ਛੱਡੀ ਤੇ ਐਲਾਨ ਕੀਤਾ ਕਿ ਉਸ ਨੇ ਸਿੰਘਾਂ ਨੂੰ ਖਤਮ ਕਰ ਦਿੱਤਾ ਹੈ ਤੇ ਜਿਹੜੇ ਬਚ ਗਏ ਹਨ, ਉਹ ਮੁੜ ਪੰਜਾਬ ਵੱਲ ਮੂੰਹ ਨਹੀਂ ਕਰਨਗੇ। ਮੈਂ ਉਹਨਾਂ ਨੂੰ ਏਨੀ ਮਾਰ ਮਾਰੀ ਹੈ! ਤੇ ਇਉਂ ਉਸ ਨੇ ਨਾਕਾਮ ਹੋਣ ਦੇ ਬਾਵਜੂਦ ਵੀ ਜਿੱਤ ਦੇ ਡੰਕੇ ਵਜਾ ਦਿੱਤੇ ਤੇ ਨਗਾਰੇ ਵਜਾਉਂਦਾ ਲਾਹੌਰ ਨੂੰ ਤੁਰ ਪਿਆ। ਸ਼ਹੀਦ ਹੋਏ ਸਿੰਘਾਂ ਦੇ ਸਿਰਾਂ ਦੇ ਉਸ ਨੇ ਗੱਡਿਆਂ ਦੇ ਗੱਡੇ ਭਰ ਲਏ ਤੇ ਉਹਨਾਂ ਦਾ ਜਲੂਸ ਕੱਢ ਕੇ ਤੁਰ ਪਿਆ।

ਲਖਪਤ ਦਾ ਹੈਂਸਿਆਰਪੁਣਾ (ਈਰਖਾ ਤੇ ਕੀਨਾ) ਏਨਾ ਵਧਿਆ ਕਿ ਉਸ ਨੇ ਲਾਹੌਰ ਪੁੱਜ ਕੇ ਸਿੰਘਾਂ ਦੇ ਸਿਰਾਂ ਨੂੰ ਪਹਿਲੇ ਲਾਹੌਰ ਦੇ ਬਾਜ਼ਾਰਾਂ ਵਿਚ ਫੇਰਿਆ ਤੇ ਫਿਰ ਐਲਾਨ ਕੀਤਾ ਕਿ ਇਸਲਾਮ ਨਾਲ ਦੁਸ਼ਮਣੀ ਕਰਨ ਵਾਲੇ ਤੇ ਮੇਰੇ ਭਰਾ ਨੂੰ ਮਾਰਨ ਵਾਲੇ ਸਿੰਘਾਂ ਨੂੰ ਖਤਮ ਕਰ ਦਿੱਤਾ ਹੈ।

ਇਸ ਐਲਾਨ ਮਗਰੋਂ ਉਸ ਨੇ ਸਿੰਘਾਂ ਦੇ ਸਿਰਾਂ ਨੂੰ ਲਾਹੌਰ ਦੇ ਸਾਰੇ ਦਰਵਾਜ਼ਿਆਂ ਤੋਂ ਬਾਹਰ ਦਰਖਤਾਂ ਉਤੇ ਟੰਗ ਦਿੱਤਾ, ਹਾਰ ਵਾਂਗੂੰ ਪਰੋ ਪਰੋ ਕੇ ਲਟਕਾ ਦਿੱਤਾ। ਪਰ ਹੰਕਾਰੀ ਲਖਪਤ ਨੇ ਸਿੰਘਾਂ ਨਾਲ ਭਾਵੇਂ ਵੈਰ ਦੀ ਅੱਤ ਕਰ ਦਿੱਤੀ ਤੇ ਉਹਨਾਂ ਨੂੰ ਮਾਰਨ ਦੀ ਕੋਈ ਕਸਰ ਨਾ ਛੱਡੀ, ਪਰ ਪਰਮੇਸ਼ਰ ਦੀ ਗਤੀ ਦਾ ਉਸ ਨੂੰ ਕੀ ਪਤਾ ਸੀ ਕਿ ਉਸ ਨਾਲ ਕੀ ਭਾਣਾ ਵਰਤਣ ਵਾਲਾ ਹੈ! ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਫ਼ੁਰਮਾਨ ਹੈ:-

***ਰਾਗ ਬਿਹਾਗੜਾ ਮਹਲਾ ੯ ॥***

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ॥ ੧ ॥ ਰਹਾਉ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*

*ਰੀਤੇ ਭਰੇ, ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥*
*ਅਪਨੀ ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ, ਸਭ ਤੇ ਰਹੈ ਨਿਆਰਾ ॥ ੨ ॥*
*ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥*
*ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੩ ॥ ੧ ॥ ੨ ॥*

ਅਹਿਮਦ ਸ਼ਾਹ ਨੇ ੧੮੦੪ ਵਿਚ ਹਮਲਾ ਕੀਤਾ ਸੀ, ਤੇ ਉਸ ਹਮਲੇ ਵਿਚ ਬਿਜੈ ਖਾਂ ਤੇ ਲਖਪਤ ਨੇ ਉਸ ਦੀ ਈਨ ਮੰਨ ਕੇ ਉਸ ਨਾਲ ਸੁਲਹ ਕਰ ਲਈ ਸੀ। ਉਸ ਦੇ ਆਉਣ ਤੋਂ ਪਹਿਲੇ ਤੇ ਫਿਰ ਉਸ ਦੇ ਚਲੇ ਜਾਣ ਮਗਰੋਂ ਲਖਪਤ ਮੁਗਲਾਂ ਦੀ ਵੀ ਜੀ-ਹਜ਼ੂਰੀ ਕਰਨ ਦੀ ਗਰਜ਼ ਨਾਲ ਸਿੰਘਾਂ ਨਾਲ ਵੱਧ ਤੋਂ ਵੱਧ ਵੈਰ ਕਮਾ ਰਿਹਾ ਸੀ ਤੇ ਹਿੰਦੂਆਂ ਨੂੰ ਸਿੰਘਾਂ ਦੇ ਵਿਰੁੱਧ ਕਰਨ ਲਈ ਵੀ ਸਾਰਾ ਜ਼ੋਰ ਲਾ ਰਿਹਾ ਸੀ। ਪਰ ਸੰਮਤ ੧੮੦੫ ਵਿਚ ਲਖਪਤ ਦੇ ਭਰਾ ਜਸਪਤ ਰਾਇ ਦੀ ਸਿੰਘਾਂ ਦੇ ਹੱਥੋਂ ਮੌਤ ਹੋ ਗਈ ਤੇ ਲਖਪਤ ਨੇ ਇਸੇ ਆੜ ਵਿਚ ਸਿੰਘਾਂ ਨੂੰ ਖਤਮ ਕਰਨ ਦਾ ਬੀੜਾ ਹੀ ਚੁੱਕ ਲਿਆ। ਉਸ ਨੇ ਬਿਜੈ ਖਾਂ ਦੀ ਮਦਦ ਨਾਲ ਤੇ ਮੁਸਲਮਾਨਾਂ ਨੂੰ ਭੜਕਾ ਭੜਕਾ ਕੇ ਸਿੰਘਾਂ ਵਿਰੁੱਧ ਲੜਨ ਲਈ ਇਕੱਤਰ ਕੀਤਾ ਤੇ ਇਉਂ ਉਹ ਕੋਈ ਦੋ ਢਾਈ ਲੱਖ ਫੌਜ ਜੋੜ ਕੇ ਸਿੰਘਾਂ ਦੇ ਮਗਰ ਪੈ ਗਿਆ ਤੇ ਕੋਈ ਤਿੰਨ ਚਾਰ ਮਹੀਨੇ ਇਹ ਸਿੰਘਾਂ ਦੇ ਮਗਰ ਲੱਗਾ ਰਿਹਾ। ਇਸ ਨੇ ਸਿੰਘਾਂ ਨੂੰ ਘੇਰਨ ਲਈ, ਮਾਰਨ ਲਈ ਜੰਗਲ ਕਟਵਾਏ, ਜੰਗਲਾਂ ਨੂੰ ਅੱਗਾਂ ਲਾਈਆਂ ਤੇ ਫਿਰ ਪਹਾੜੀ ਫੌਜਾਂ ਦੀ ਮਦਦ ਨਾਲ ਸਿੰਘਾਂ ਨੂੰ ਘੇਰਨ ਵਿਚ ਕਾਮਯਾਬ ਹੋ ਗਿਆ।

ਸਿੱਖ ਇਤਿਹਾਸ ਵਿਚ ਲਖਪਤ ਦੇ ਇਸ ਘੱਲੂਘਾਰੇ ਨੂੰ 'ਛੋਟਾ-ਘੱਲੂਘਾਰਾ' ਕਿਹਾ ਤੇ ਅਹਿਮਦ ਸ਼ਾਹ ਦੀ ਇਸੇ ਤਰ੍ਹਾਂ ਦੀ ਕੋਸ਼ਿਸ਼ ਸਿੰਘਾਂ ਨੂੰ ਘੇਰ ਕੇ ਮਾਰਨ ਤੇ ਖਤਮ ਕਰਨ ਦੀ ਕੋਸ਼ਿਸ਼ ਕਰਨ ਨੂੰ 'ਵੱਡਾ-ਘਲੂਘਾਰਾ' ਲਿਖਿਆ ਹੈ। ਲਖਪਤ ਨੇ ਜੋ ਘੱਲੂਘਾਰਾ ਕੀਤਾ, ਇਸ ਗਰਜ਼ ਨਾਲ ਕੀਤਾ ਕਿ ਸਿੰਘਾਂ ਨੇ ਉਸ ਦੇ ਭਰਾ ਨੂੰ ਮਾਰਿਆ ਸੀ, ਪਰ ਅਹਿਮਦ ਸ਼ਾਹ ਨੇ ਇਸ ਲਈ ਕੀਤਾ ਸੀ ਕਿ ਸਿੰਘ ਪੰਜਾਬ ਵਿਚ ਉਸ ਦੀ ਹਕੂਮਤ ਨੂੰ ਟਿਕਣ ਨਹੀਂ

ਸਨ ਦੇਂਦੇ ਤੇ ਅਹਿਮਦ ਸ਼ਾਹ ਨੂੰ ਅੱਗੇ ਵਧ ਕੇ ਦਿੱਲੀ ਦੇ ਤਖ਼ਤ ਉਤੇ ਪੂਰੀ ਤਰ੍ਹਾਂ ਕਾਬਜ਼ ਹੋ ਕੇ ਹਿੰਦੁਸਤਾਨ ਦਾ ਮੁਗਲਾਂ ਵਾਂਗ ਵੱਡਾ ਬਾਦਸ਼ਾਹ ਬਣਨ ਦਾ ਮੌਕਾ ਨਹੀਂ ਸੀ ਮਿਲਦਾ।

ਸੋ ਇਹ ਦੋਵੇਂ ਹੀ ਘੱਲੂਘਾਰਿਆਂ ਵਿਚੋਂ ਕਲਗੀਆਂ ਵਾਲੇ ਪਾਤਸ਼ਾਹ ਨੇ ਆਪਣੇ ਪੰਥ ਨੂੰ ਬਚਾਇਆ ਸੀ ਤੇ ਪੰਥ ਨਾਲ ਵੈਰ ਕਰਨ ਵਾਲਿਆਂ ਨੂੰ ਉਹਨਾਂ ਦੇ ਕੀਤੇ ਦੀ ਪੂਰੀ ਸਜ਼ਾ ਵੀ ਦਿੱਤੀ ਸੀ।

ਹੁਣ ਜਦ ਲਖਪਤ ਲਾਹੌਰ ਮੁੜਿਆ ਤੇ ਉਸ ਨੇ ਭਾਵੇਂ ਸਿੰਘਾਂ ਦੇ ਸਿਰਾਂ ਨੂੰ ਲਾਹੌਰ ਦੇ ਦਰਵਾਜ਼ਿਆਂ ਤੇ ਉਸ ਦੇ ਬਾਹਰ ਲਟਕਾ ਕੇ ਇਹ ਪ੍ਰਗਟ ਕਰਨ ਦਾ ਭਾਰਾ ਯਤਨ ਕੀਤਾ ਸੀ ਕਿ ਉਹ ਸਿੰਘਾਂ ਨੂੰ ਖਤਮ ਕਰ ਆਇਆ ਹੈ, ਪਰ ਆਮ ਮੁਸਲਮਾਨ ਤੇ ਖਾਸ ਕਰ ਉਸ ਦੀ ਮੁਹਿੰਮ ਦੇ ਨਾਲ ਗਏ ਹੋਏ ਫੌਜੀ ਚੰਗੀ ਤਰ੍ਹਾਂ ਸਮਝਦੇ ਸਨ ਕਿ ਸਿੰਘ ਮਰੇ ਨਹੀਂ, ਖਤਮ ਨਹੀਂ ਹੋਏ ਸਗੋਂ ਉਹ ਬਚ ਗਏ ਹਨ ਤੇ ਸਮਾਂ ਪਾ ਕੇ ਉਹ ਫਿਰ ਜ਼ਰੂਰ ਆ ਜਾਣਗੇ। ਇਸ ਦੇ ਨਾਲ ਹੀ ੨੦-੨੫ ਹਜ਼ਾਰ ਮੁਸਲਮਾਨ ਫੌਜੀ ਵੀ ਮਾਰੇ ਗਏ ਸਨ ਤੇ ਇੰਨੇ ਕੁ ਹੀ ਜ਼ਖਮੀ ਹੋ ਕੇ ਮੁੜੇ ਸਨ। ਏਡੀ ਵੱਡੀ ਗਿਣਤੀ ਵਿਚ ਮੁਸਲਮਾਨਾਂ ਦਾ ਮਾਰੇ ਜਾਣਾ ਕੋਈ ਛੋਟੀ ਜਿਹੀ ਗੱਲ ਨਹੀਂ ਸੀ। ਤੇ ਇਸ ਗੱਲ ਨੇ ਵਿਚੋਂ ਵਿਚ ਆਮ ਮੁਸਲਮਾਨ ਅਹਿਲਕਾਰਾਂ ਨੂੰ ਲਖਪਤ ਦਾ ਵਿਰੋਧੀ ਬਣਾ ਦਿੱਤਾ ਸੀ।

ਦੂਜੇ ਪਾਸੇ ਲਖਪਤ ਦੀਆਂ ਹਿੰਦੂਆਂ ਨਾਲ ਕੀਤੀਆਂ ਵਧੀਕੀਆਂ ਵੀ ਕੋਈ ਘੱਟ ਨਹੀਂ ਸਨ ਤੇ ਜਿਹੜੇ ਹਿੰਦੂ ਲਖਪਤ ਵਰਗੇ ਸਰਦੇ ਪੁੱਜਦੇ ਤੇ ਮੁਗਲਾਂ ਦੀ ਨੌਕਰੀ ਕਰਨ ਵਾਲੇ ਸਨ, ਉਹ ਸਾਰੇ ਦੇ ਸਾਰੇ ਵੀ ਲਖਪਤ ਦੇ ਵਿਰੋਧੀ ਹੋ ਗਏ ਸਨ, ਤੇ ਸ਼ਰ੍ਹੇ-ਆਮ ਲਖਪਤ ਵਿਰੁੱਧ ਗੱਲਾਂ ਕਰਨ ਲੱਗ ਪਏ ਸਨ।

ਸੋ ਇਸ ਦਾ ਨਤੀਜਾ ਇਹ ਹੋਇਆ ਕਿ ਬਿਜੈ ਖਾਨ ਨੇ ਜਿਸ ਆਪਣੇ ਭਰਾ ਸ਼ਾਹ ਨਿਵਾਜ਼ ਨੂੰ ਕੈਦ ਕੀਤਾ ਹੋਇਆ ਸੀ, ਉਸ ਨਾਲ ਆਮ ਅਹਿਲਕਾਰਾਂ ਦੀ ਹਮਦਰਦੀ ਹੋ ਗਈ ਤੇ ਉਹ ਜੇਲ੍ਹ ਵਿਚੋਂ ਨਿਕਲ ਕੇ ਬਿਜੈ ਖਾਂ ਤੇ ਲਖਪਤ ਦੋਹਾਂ ਨੂੰ ਫੜ ਲੈਣ ਵਿਚ ਕਾਮਯਾਬ ਹੋ ਗਿਆ।

*ਰੀਤੇ ਭਰੇ, ਭਰੇ ਸਖਨਾਵੈ, ਯਹ ਤਾ ਕੋ ਬਿਵਹਾਰੇ॥*

ਇਸ ਕਥਨ ਅਨੁਸਾਰ ਬਿਜੈ ਖਾਂ ਜੋ ਸੂਬਾ ਸੀ, ਉਹ ਕੈਦੀ ਬਣ ਗਿਆ ਤੇ ਸ਼ਾਹ ਨਿਵਾਜ਼ ਜੋ ਕੈਦੀ ਸੀ ਉਹ ਲਾਹੌਰ ਦਾ ਸੂਬੇਦਾਰ ਬਣ ਗਿਆ। ਪ੍ਰਭੂ ਦੇ ਭਾਣੇ ਨੇ ਉਲਟੀ ਖੇਡ ਵਰਤਾ ਦਿੱਤੀ। ਉਹ ਲਖਪਤ ਜੋ ਸਿੰਘਾਂ ਨੂੰ ਖਤਮ ਕਰਨ ਦੀਆਂ ਡੀਂਗਾਂ ਮਾਰਦਾ ਸੀ ਤੇ ਅੱਡੀ ਚੋਟੀ ਦਾ ਜ਼ੋਰ ਲਾ ਰਿਹਾ ਸੀ, ਅੱਜ ਕਿਲ੍ਹੇ ਦੀ ਇਕ ਕੋਠੜੀ ਵਿਚ ਬੰਦ ਹੋ ਕੇ ਇਹ ਸੋਚ ਰਿਹਾ ਸੀ ਕਿ ਇਹ ਮੇਰੇ ਨਾਲ ਕੀ ਬਣ ਗਿਆ ਹੈ!



# 14.

ਜਦੋਂ ਸ਼ਾਹ ਨਿਵਾਜ਼, ਬਿਜੈ ਖਾਂ ਦੀ ਕੈਦ ਵਿਚ ਸੀ ਤਾਂ ਉਸ ਨੇ ਕਾਬਲ ਦੇ ਬਾਦਸ਼ਾਹ ਅਹਿਮਦ ਸ਼ਾਹ ਨੂੰ ਮੱਦਦ ਲਈ ਲਿਖਿਆ ਸੀ। ਪਰ ਹੁਣ ਲਖਪਤ ਦੇ ਘੱਲੂਘਾਰੇ ਮਗਰੋਂ ਹਾਲਾਤ ਉਸ ਦੇ ਹੱਕ ਵਿਚ ਹੋ ਗਏ, ਤੇ ਉਹ ਆਪਣੀ ਥਾਂ ਬਿਜੈ ਖਾਂ ਨੂੰ ਫੜਨ ਵਿਚ ਕਾਮਯਾਬ ਹੋ ਗਿਆ ਸੀ, ਪਰ ਓਧਰ ਅਹਿਮਦ ਸ਼ਾਹ ਵੀ ਚੜ੍ਹਾਈ ਦੀ ਤਿਆਰੀ ਕਰ ਰਿਹਾ ਸੀ। ਪਹਿਲੇ ਤਾਂ ਸ਼ਾਹ ਨਿਵਾਜ਼ ਚਾਹੁੰਦਾ ਸੀ ਕਿ ਅਹਿਮਦ ਸ਼ਾਹ ਆਵੇ, ਪਰ ਹੁਣ ਜਦ ਸੂਬੇਦਾਰ ਬਣ ਗਿਆ ਸੀ ਤਾ ਉਹ ਚਾਹੁਣ ਲੱਗ ਪਿਆ ਕਿ ਅਹਿਮਦ ਸ਼ਾਹ ਨਾ ਆਵੇ, ਪਰ ਲਖਪਤ ਦੇ ਰਿਸ਼ਤੇਦਾਰਾਂ ਨੇ ਅਹਿਮਦ ਸ਼ਾਹ ਦੀ ਮੱਦਦ ਪ੍ਰਾਪਤ ਕਰਨ ਦਾ ਪੂਰਾ ਜ਼ੋਰ ਲਗਾ ਦਿੱਤਾ ਸੀ, ਜਿਸ ਕਰਕੇ ਉਹ ਚੜ੍ਹਦੇ ੧੮੦੬ ਸੰਮਤ ਵਿਚ ਦੂਜੀ ਵਾਰ ਚੜ੍ਹ ਆਇਆ।

ਇਸ ਸਮੇਂ ਦਿੱਲੀ ਵਾਲੇ ਬਾਦਸ਼ਾਹ ਨੇ ਸ਼ਾਹ ਨਿਵਾਜ਼ ਦੀ ਮੱਦਦ ਕੀਤੀ ਤੇ ਉਸ ਨੂੰ ਅਹਿਮਦ ਸ਼ਾਹ ਨਾਲ ਲੜਨਾ ਸੌਖਾ ਨਹੀਂ ਸੀ ਤੇ ਨਾਲੇ ਲਖਤਪਤ ਦੇ ਰਿਸ਼ਤੇਦਾਰਾਂ ਨੇ ਪੂਰਾ ਜ਼ੋਰ ਲਾ ਕੇ ਅਹਿਮਦ ਸ਼ਾਹ ਦੀ ਮੱਦਦ ਕੀਤੀ, ਸਾਰੇ ਭੇਤਾਂ ਦਾ ਪਤਾ ਅਹਿਮਦ ਸ਼ਾਹ ਨੂੰ ਦਿੱਤਾ। ਸੋ ਵਿਚਾਰਾ ਸ਼ਾਹ ਨਿਵਾਜ਼ ਹਾਰ ਗਿਆ ਤੇ ਲਾਹੌਰ ਵਾਸੀਆਂ ਉਤੇ ੧੭-੧੮ ਦਿਨ ਭਾਰੀ ਬਿਪਤਾ ਪਈ ਰਹੀ। ਗਿਲਜ਼ਿਆਂ ਤੇ ਪਠਾਣਾਂ ਨੇ ਖੂਬ ਲੁੱਟਮਾਰ ਕੀਤੀ, ਪਰ ਅਹਿਮਦ ਸ਼ਾਹ ਦੇ ਮਨ ਵਿਚ ਖਾਹਸ਼ ਸੀ ਕਿ ਉਹ ਪੰਜਾਬ ਨੂੰ ਪੂਰੀ ਤਰ੍ਹਾਂ ਕਾਬਲ ਦੀ ਬਾਦਸ਼ਾਹੀ ਵਿਚ ਮਿਲਾ ਲਵੇ। ਸੋ ਉਸ ਨੇ ਲਖਪਤ ਰਾਇ ਨੂੰ ਕੈਦ ਵਿਚੋਂ ਕੱਢ ਕੇ ਫਿਰ ਲਾਹੌਰ ਦੇ ਸੂਬੇ ਦਾ ਵਜ਼ੀਰ ਮੁਕੱਰਰ ਕਰ ਦਿੱਤਾ ਤੇ

ਆਪ ਅੱਗੇ ਤੁਰ ਗਿਆ।

ਠੀਕ ਇਸ ਸਮੇਂ ਤਕ ਸਿੰਘ ਤਿੰਨ ਚਾਰ ਮਹੀਨੇ ਅਰਾਮ ਕਰ ਚੁੱਕੇ ਸਨ ਤੇ ਜਿੰਨੇ ਕੁ ਸਿੰਘ ਸ਼ਹੀਦ ਹੋਏ ਸਨ, ਉਨੇ ਕੁ ਹੀ ਹੋਰ ਨਵੇਂ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਸੋ ਇਉਂ ਅਹਿਮਦ ਸ਼ਾਹ ਦੇ ਹਮਲੇ ਸਮੇਂ ਸਿੰਘ ਫਿਰ ਤਕੜੇ ਹੋ ਕੇ ਪੰਜਾਬ ਵਿਚ ਆ ਗਏ। ਪਰ ਅਹਿਮਦ ਸ਼ਾਹ ਦੇ ਦਬਦਬੇ ਕਾਰਨ ਸਿੰਘਾਂ ਨੂੰ ਕਿਸੇ ਵੀ ਕੁਝ ਨਾ ਆਖਿਆ ਤੇ ਸਿੰਘ ਖੁਲ੍ਹੇ ਡੁੱਲ੍ਹੇ ਅੰਮ੍ਰਿਤਸਰ ਆਦਿ ਥਾਵਾਂ 'ਤੇ ਫਿਰਨ ਤੁਰਨ ਲੱਗੇ। ਉਹਨਾਂ ਨੇ ਇਸ ਸਮੇਂ ਆਪਣੇ ਵੈਰੀ ਤੇ ਚੁਗਲਾਂ ਨੂੰ ਸੋਧ ਕਰਨ ਦਾ ਵੀ ਚੰਗਾ ਸਮਾਂ ਦੇਖਿਆ। ਲਖਪਤ ਨੂੰ ਇਹ ਖਬਰ ਮਿਲ ਗਈ ਸੀ ਕਿ ਸਿੰਘ ਫਿਰ ਆ ਗਏ ਹਨ, ਪਰ ਉਸ ਨੂੰ ਤਾਂ ਅਜੇ ਜੇਲ੍ਹ ਵਿਚੋਂ ਨਿਕਲ ਕੇ ਹੋਸ਼ ਸੰਭਾਲਣੀ ਵੀ ਨਸੀਬ ਨਹੀਂ ਸੀ ਹੋਈ ਤੇ ਸਿੰਘਾਂ ਵਿਰੁੱਧ ਉਸ ਨੇ ਕੀ ਕਰਨਾ ਸੀ!

ਲਖਪਤ ਭਾਵੇਂ ਜੇਲ੍ਹਖਾਨੇ ਵਿਚੋਂ ਬਾਹਰ ਆ ਗਿਆ ਸੀ, ਪਰ ਅਜੇ ਉਸ ਨੂੰ ਲਾਹੌਰ ਦੇ ਕਿਲ੍ਹੇ ਵਿਚੋਂ ਬਾਹਰ ਨਿਕਲਣ ਦਾ ਹੌਂਸਲਾ ਨਹੀਂ ਸੀ ਪੈ ਰਿਹਾ। ਉਹ ਜਾਣਦਾ ਸੀ ਕਿ ਸਿੰਘ ਮੈਨੂੰ ਛੱਡਣਗੇ ਨਹੀਂ, ਤੇ ਕੈਦ ਦਾ ਮੂੰਹ ਦੇਖਣ ਕਰਕੇ ਉਸ ਨੂੰ ਉਸ ਦੇ ਪਾਪਾਂ ਨੇ ਹੋਰ ਵੀ ਦੁਰਬਲ ਤੇ ਕਮਜ਼ੋਰ ਦਿਲ ਵਾਲਾ ਬਣਾ ਦਿੱਤਾ ਸੀ। ਪਰ 'ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ' ਦੇ ਕਥਨ ਅਨੁਸਾਰ ਉਸ ਦੇ ਪਾਪ ਕਰਮਾਂ ਦਾ ਫਲ ਉਸ ਨੂੰ ਛੇਤੀ ਹੀ ਮਿਲਣ ਵਾਲਾ ਸੀ, ਤੇ ਅਹਿਮਦ ਸ਼ਾਹ ਨੂੰ ਵੀ ਇਸ ਦੁਸ਼ਟ ਦੀ ਮੱਦਦ ਕਰਨ ਦਾ ਫਲ ਮਿਲਣ ਹੀ ਵਾਲਾ ਸੀ।

ਲਖਪਤ ਨੂੰ ਜੇਲ੍ਹੋਂ ਬਾਹਰ ਨਿਕਲੇ ਅਜੇ ਦੋ ਤਿੰਨ ਮਹੀਨੇ ਹੀ ਮਸਾਂ ਹੋਏ ਸਨ ਕਿ ਉਧਰੋਂ ਅਹਿਮਦ ਸ਼ਾਹ ਨੂੰ ਫਿਰ ਹਾਰ ਹੋ ਗਈ। ਪਾਣੀਪਤ ਦੇ ਮੈਦਾਨ ਵਿਚ ਦਿੱਲੀ ਦੇ ਬਾਦਸ਼ਾਹ ਦੀਆਂ ਫੌਜਾਂ ਨੇ ਉਸ ਨੂੰ ਸਖ਼ਤ ਹਾਰ ਦਿੱਤੀ। ਠੀਕ ਇਸੇ ਦੌਰਾਨ ਹੀ ਸਿੰਘਾਂ ਨੇ ਵੀ ਖੂਬ ਆਪਣੀਆਂ ਪਿਛਲੀਆਂ ਕਸਰਾਂ ਕੱਢੀਆਂ ਤੇ ਅਹਿਮਦ ਸ਼ਾਹ ਨਾਲ ਵੀ ਘੱਟ ਨਾ ਕੀਤੀ। ਇਸੇ ਕਰਕੇ ਵਾਪਸ ਮੁੜਦਾ ਅਹਿਮਦ ਸ਼ਾਹ ਲਾਹੌਰ ਦੋ ਦਿਨ ਵੀ ਠਹਿਰ ਨਾ ਸਕਿਆ

ਤੇ ਬਹੁਤ ਛੇਤੀ ਕਾਬਲ ਜਾ ਪੁੱਜਾ। ਇਕ ਪਾਸੇ ਸਿੰਘ ਉਸ ਨੂੰ ਪੈਂਦੇ ਸਨ ਤੇ ਦੂਜੇ ਪਾਸੇ ਦਿੱਲੀ ਦੀਆਂ ਫੌਜਾਂ ਵੀ ਲਾਹੌਰ ਤਕ ਉਸ ਦੇ ਮਗਰੇ ਮਗਰੇ ਹੀ ਆਈਆਂ।

ਪਰ ਅਹਿਮਦ ਸ਼ਾਹ ਦੇ ਲਾਹੌਰ ਤੋਂ ਕਾਬਲ ਵਾਪਸ ਮੁੜਦਿਆਂ ਹੀ ਲਖਪਤ ਦੀ ਸ਼ਾਮਤ ਫਿਰ ਆ ਗਈ। ਦਿੱਲੀ ਵਾਲਿਆਂ ਨੇ ਮੀਰ ਮੰਨੂੰ ਨੂੰ ਇਸ ਸਮੇਂ ਲਾਹੌਰ ਦਾ ਸੂਬੇਦਾਰ ਬਣਾ ਕੇ ਭੇਜ ਦਿੱਤਾ ਸੀ, ਜਿਸ ਨੇ ਆਉਂਦਿਆਂ ਹੀ ਲਖਪਤ ਨੂੰ ਗਦਾਰੀ ਕਰਨ ਦੇ ਇਲਜ਼ਾਮ ਵਿਚ ਫੜ ਲਿਆ ਤੇ ੩੦ ਲਖ ਜੁਰਮਾਨਾ ਕਰ ਦਿੱਤਾ। ਉਸ ਦੇ ਰਿਸ਼ਤੇਦਾਰਾਂ ਨੇ ਲਖਪਤ ਨੂੰ ਛੁਡਾਉਣ ਦੀ ਪੂਰੀ ਕੋਸ਼ਿਸ਼ ਕੀਤੀ, ਪਰ ਇਹਨਾਂ ਦੀਵਾਨਾਂ ਦੀ ਸਾਰੀ ਜਾਇਦਾਦ ਵੇਚ ਕੇ ਵੀ ੩੦ ਲੱਖ ਰੁਪਿਆ ਨਾ ਬਣ ਸਕਿਆ, ੨੨ ਲੱਖ ਵਸੂਲ ਕੀਤਾ ਜਾ ਸਕਿਆ ਤੇ ਬਾਕੀ ੮ ਲੱਖ ਨਾ ਦੇਣ ਦੇ ਜੁਰਮ ਵਿਚ ਉਸ ਨੂੰ ਫਿਰ ਕੈਦ ਵਿਚ ਹੀ ਪਾ ਦਿੱਤਾ ਗਿਆ।



# 15.

ਮੀਰ ਮੰਨੂੰ ਨੇ ਲਾਹੌਰ ਦਾ ਸੂਬੇਦਾਰ ਬਣਦਿਆਂ ਹੀ ਲਖਪਤ ਨੂੰ ਕੈਦ ਕੀਤਾ, ਤੇ ਉਸ ਦੀ ਥਾਂ ਦੀਵਾਨ ਕੌੜਾ ਮੱਲ ਨੂੰ ਵਜ਼ੀਰ ਬਣਾ ਲਿਆ। ਇਹ ਦੀਵਾਨ ਕੌੜਾ ਮੱਲ ਵੀ ਭਾਵੇਂ ਲਖਪਤ ਵਾਂਗ ਮੁਗਲਾਂ ਦਾ ਨੌਕਰ ਹੀ ਸੀ ਪਰ ਲਖਪਤ ਤੇ ਇਸ ਦੇ ਅਮਲਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਸੀ। ਲਖਪਤ ਸਿੰਘਾਂ ਦਾ ਕੱਟੜ ਵਿਰੋਧੀ ਸੀ ਪਰ ਦੀਵਾਨ ਕੌੜਾ ਮੱਲ ਸਿੰਘਾਂ ਨੂੰ ਹਿੰਦੂਆਂ ਦਾ ਰਖਵਾਲਾ ਸਮਝਦਾ ਸੀ ਤੇ ਹਰ ਤਰੀਕੇ ਨਾਲ ਉਹ ਸਿੰਘਾਂ ਦੀ ਮੱਦਦ ਕਰਦਾ ਸੀ। ਲਖਪਤ ਹਿੰਦੂਆਂ ਨੂੰ ਦਬਕਾਉਂਦਾ ਸੀ, ਡਰਾਉਂਦਾ ਸੀ ਤੇ ਸਜ਼ਾਵਾਂ ਵੀ ਦਿੰਦਾ ਸੀ ਕਿ ਉਹ ਸਿੰਘਾਂ ਦੀ ਕਿਸੇ ਤਰ੍ਹਾਂ ਦੀ ਮੱਦਦ ਨਾ ਕਰਨ। ਗੁਰਬਾਣੀ ਦਾ ਪਾਠ ਨਾ ਕਰਨ ਤੇ ਸਿੰਘਾਂ ਨੂੰ, ਜੇ ਵਾਹ ਲੱਗੇ ਤਾਂ ਵੱਧ ਤੋਂ ਵੱਧ ਗਿਣਤੀ ਵਿਚ ਫੜਾਉਣ, ਪਰ ਦੀਵਾਨ ਕੌੜਾ ਮੱਲ ਵੀ ਸੱਚਾ ਹਮਦਰਦ ਸੀ। ਉਹ ਹਰ ਹਿੰਦੂ ਨੂੰ ਪ੍ਰੇਰਨਾ ਕਰਦਾ ਸੀ ਕਿ ਉਹ ਸਿੰਘਾਂ ਦੀ ਮੱਦਦ ਕਰਨ ਲਖਪਤ ਦੇ ਝਾਂਸੇ ਵਿਚ ਨਾ ਆਉਣ ਤੇ ਹਿੰਦੂਆਂ ਦੀ ਰਾਖੀ ਕਰਨ ਵਾਲੇ, ਹਿੰਦੂ ਧਰਮ ਨੂੰ ਬਚਾਉਣ ਵਾਲੇ, ਸਿੱਖ ਗੁਰੂਆਂ ਦੀ ਗੁਰਬਾਣੀ ਦੇ ਪਾਠ ਤੋਂ ਕਦੇ ਵੀ ਦੂਰ ਨਾ ਹੋਣ। ਮਤਲਬ ਕੀ, ਕਿ ਇਹਨਾਂ ਦੋਹਾਂ ਦੀਵਾਨਾਂ ਦੇ ਸੁਭਾਵਾਂ ਵਿਚ ਜ਼ਮੀਨ ਅਸਮਾਨ ਦਾ ਫਰਕ ਸੀ ਤੇ ਆਪੋ ਆਪਣੇ ਸੁਭਾਵ ਅਨੁਸਾਰ ਹੀ ਉਹ ਚਲਦੇ ਸਨ।

ਹੁਣ ਜਦ ਦੀਵਾਨ ਕੌੜਾ ਮੱਲ ਵਜ਼ੀਰ ਬਣਿਆ, ਤਾਂ ਸਿੰਘਾਂ ਨੂੰ ਹੋਰ ਵੀ ਸੁਖ ਦਾ ਸਾਹ ਆ ਗਿਆ ਕਿਉਂਕਿ ਉਹ ਦੀਵਾਨ ਜੀ ਦੇ ਇਸ ਸੁਭਾਵ ਤੋਂ ਜਾਣੂ ਸਨ ਤੇ ਸਿੰਘਾਂ ਦੀ ਉਨ੍ਹਾਂ ਨੇ ਕਈ ਵੇਰ ਔਖੇ ਵੇਲੇ ਸਹਾਇਤਾ ਕੀਤੀ

ਸੀ ਪਰ ਹੁਣ ਲਖਪਤ ਦੀ ਚੁੱਕੀ ਹਨ੍ਹੇਰੀ ਵੇਲੇ ਉਨ੍ਹਾਂ ਨੂੰ ਕੁਝ ਚੁੱਪ ਹੋਣਾ ਪਿਆ ਸੀ, ਕਿਉਂਕਿ ਲਖਪਤ ਨੂੰ ਏਨੀ ਚਿੱਪ ਚੜ੍ਹੀ ਹੋਈ ਸੀ ਕਿ ਉਹ ਹਰ ਸਿੰਘਾਂ ਦੇ ਹਿਤੈਸ਼ੀ ਨੂੰ ਸਜ਼ਾ ਦੇਣੀ ਜਾਂ ਖਤਮ ਕਰ ਦੇਣ ਦੀ ਖੋਟੀ ਨੀਯਤ ਧਾਰੀ ਬੈਠਾ ਸੀ।

ਪਰ ਹੁਣ ਦੀਵਾਨ ਕੌੜਾ ਮਲ ਵੀ ਵਜ਼ੀਰ ਬਣਦਿਆਂ ਹੀ ਲਖਪਤ ਦੇ ਸਮੇਂ ਦੇ ਸਿੰਘਾਂ ਵਿਰੁੱਧ ਸਾਰੇ ਕੀਤੇ ਹੋਏ ਹੁਕਮ ਹੌਲੀ ਹੌਲੀ ਖਤਮ ਕਰਨੇ ਸ਼ੁਰੂ ਕਰ ਦਿੱਤੇ। ਸਿੰਘ ਵੀ ਹੁਣ ਖੁੱਲ੍ਹੇ ਡੁੱਲ੍ਹੇ ਫਿਰਨ ਲੱਗੇ। ਸਿੰਘਾਂ ਦੇ ਮਨ ਵਿਚ ਲਖਪਤ ਨੂੰ ਸਜ਼ਾ ਦੇਣ ਦੀ ਗੱਲ ਠਹਿਰੀ ਹੋਈ ਸੀ। ਦੀਵਾਨ ਕੌੜਾ ਮੱਲ ਦੇ ਵਜ਼ੀਰ ਬਣਨ ਨੇ, ਉਨ੍ਹਾਂ ਦੇ ਇਸ ਵਿਚਾਰ ਨੂੰ ਹੋਰ ਵੀ ਤੇਜ਼ ਕਰ ਦਿੱਤਾ। ਉਨ੍ਹਾਂ ਆਪਣੇ ਆਦਮੀ ਭੇਜ ਕੇ ਦੀਵਾਨ ਜੀ ਤੋਂ ਮੰਗ ਕੀਤੀ:-

'ਦੀਵਾਨ ਜੀ, ਇਹ ਹਿੰਦੂਆਂ ਤੇ ਸਿੰਘਾਂ ਦਾ ਦੁਸ਼ਮਨ, ਲਖਪਤ ਰਾਇ "ਪਰ ਆਮ ਤੌਰ 'ਤੇ ਸਿੰਘ ਇਸ ਨੂੰ ਲੱਖੂ ਭੱਸੂ ਕਰਕੇ ਬੁਲਾਉਂਦੇ ਸਨ" ਜੇ ਸਾਡੇ ਹਵਾਲੇ ਕਰ ਦਿਓ ਤਾਂ ਤੁਹਾਡੀ ਬੜੀ ਹੀ ਮਿਹਰਬਾਨੀ ਹੋਵੇਗੀ। ਤੁਹਾਨੂੰ ਪਤਾ ਹੀ ਹੈ ਕਿ ਦੁਸ਼ਟ ਨੇ ਕੀ ਕੀ ਪਾਪ ਕੀਤੇ ਹਨ! ਨਾ ਹਿੰਦੂਆਂ ਨੂੰ ਦਬਾਉਣ ਦੀ ਕਸਰ ਛੱਡੀ ਹੈ, ਤੇ ਨਾ ਸਿੰਘਾਂ ਨੂੰ ਮਾਰਨ ਵੱਲੋਂ ਫਰਕ ਰੱਖਿਆ ਹੈ। ਤੁਸੀਂ ਤਾਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਅਸੀਂ ਕਿਸ ਤਰ੍ਹਾਂ ਔਖੇ ਹੋ ਕੇ ਤੇ ਸ਼ਹੀਦੀਆਂ ਪ੍ਰਾਪਤ ਕਰ ਕੇ ਵੀ ਹਿੰਦੂਆਂ ਤੇ ਜ਼ੁਲਮ ਕਰਨ ਵਾਲੇ ਕਾਜ਼ੀਆਂ, ਮੌਲਵੀਆਂ, ਚੌਧਰੀਆਂ, ਜਗੀਰਦਾਰਾਂ ਤੇ ਹਕੂਮਤ ਦੇ ਅਹਿਲਕਾਰਾਂ ਨੂੰ ਸੋਧਦੇ ਰਹੇ ਹਾਂ ਤੇ ਅੱਗੋਂ ਵੀ ਸੋਧਣ ਤੋਂ ਫਰਕ ਨਹੀਂ ਰੱਖਣਾ ਪਰ ਇਸ ਦੁਸ਼ਟ ਲਖਪਤ ਦੇ ਦਿਮਾਗ ਵਿਚ ਪਤਾ ਨਹੀਂ ਕੀ ਫਤੂਰ ਚੜ੍ਹ ਗਿਆ ਸੀ ਕਿ ਇਸ ਨੂੰ ਸਿੱਖਾਂ ਤੇ ਸਿੱਖ ਗੁਰੂਆਂ ਦੀ ਕੁਰਬਾਨੀਆਂ ਦਾ ਖਿਆਲ ਹੀ ਭੁੱਲ ਗਿਆ ਸੀ। ਇਹ ਵੱਡਾ ਅਕ੍ਰਿਤਘਣ ਵੱਡਾ ਬੇਮੁਖ, ਵੱਡਾ ਦੁਸ਼ਟ ਤੇ ਵੱਡਾ ਬੇਰਹਿਮ ਕਸਾਈ, ਇਸ ਵੇਲੇ ਤੁਹਾਡੀ ਕੈਦ ਵਿਚ ਹੈ ਤੇ ਤੁਸੀਂ ਸੂਬਾ ਲਾਹੌਰ ਦੇ ਵਜ਼ੀਰ ਹੋ, ਇਸ ਲਈ ਕਿਰਪਾ ਕਰੋ ਤੇ ਸਾਡੇ ਮਨ ਦੀ ਇਸ ਸੱਧਰ ਨੂੰ ਪੂਰਿਆਂ ਕਰੋ ਕਿ ਇਸ ਲੱਖੂ-ਭਸੂ ਨੂੰ ਸਾਡੇ ਹਵਾਲੇ ਕਰ ਦਿਓ। ਤੁਹਾਡੀ ਇਸ ਹਮਦਰਦੀ ਦਾ ਬਦਲਾ

ਅਸੀਂ ਹਰ ਤਰ੍ਹਾਂ ਦੇਣ ਲਈ ਤਿਆਰ ਰਹਾਂਗੇ।

ਸਿੰਘਾਂ ਦਾ ਇਹ ਸੁਨੇਹਾ ਦੀਵਾਨ ਕੌੜਾ ਮੱਲ ਜੀ ਨੂੰ ਮਿਲ ਗਿਆ। ਉਹ ਅੱਗੇ ਲਖਪਤ ਦੀ ਦੁਸ਼ਟਤਾਈ ਤੋਂ ਡਾਢੇ ਦੁਖੀ ਸਨ। ਉਨ੍ਹਾਂ ਨੇ ਤਰੀਕੇ ਨਾਲ ਲਖਪਤ ਨੂੰ ਕਈ ਵਾਰ ਸਮਝਾਇਆ ਵੀ ਸੀ, ਕਿ ਦੀਵਾਨ ਜੀ ਇਹ ਸਿੰਘ ਸਾਡੀ ਵਾੜ (ਰਾਖੇ) ਹਨ, ਇਹਨਾਂ ਸਿੰਘਾਂ ਕਰਕੇ ਇਹ ਮੁਗਲ ਲੋਕ ਸਾਨੂੰ ਕੁਝ ਸਮਝਦੇ ਹਨ, ਨਹੀਂ ਤੇ ਸਾਨੂੰ ਵੀ ਉਹ ਜਿਵੇਂ ਚਾਹੁਣ ਕਰ ਸਕਦੇ ਹਨ। ਸਾਡੀਆਂ ਧੀਆਂ ਭੈਣਾਂ ਦੀ ਆਮ ਬੇਇੱਜ਼ਤੀ ਹੁੰਦੀ ਰਹਿੰਦੀ ਹੈ, ਪਰ ਇਸ ਬੇਇੱਜ਼ਤੀ ਦਾ ਬਦਲਾ, ਜੇ ਸਿੰਘ ਨਾ ਹੋਣ ਤਾਂ ਹੋਰ ਕੌਣ ਲੈਣ ਵਾਲਾ ਹੈ? ਲਖਪਤ ਵੀ ਭਾਵੇਂ ਇਨ੍ਹਾਂ ਗੱਲਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਤੇ ਸਮਝਦਾ ਸੀ ਪਰ ਪਤਾ ਨਹੀਂ, ਉਸ ਦੇ ਦਿਮਾਗ ਵਿਚ ਕੀ ਗੱਲ ਆ ਵੜੀ ਸੀ, ਉਹ ਸਗੋਂ ਅੱਗੋਂ ਉਲਟੇ ਹੀ ਉੱਤਰ ਦਿੰਦਾ ਸੀ। ਇਸ ਕਰਕੇ ਦੀਵਾਨ ਕੌੜਾ ਮੱਲ ਤੇ ਹੋਰ ਅਜਿਹੇ ਲੋਕਾਂ ਦੇ ਕਹੇ ਦਾ ਇਸ ਲੱਖੂ-ਭੱਸੂ 'ਤੇ ਕੋਈ ਅਸਰ ਨਹੀਂ ਹੁੰਦਾ ਸੀ। ਇਸੇ ਕਰਕੇ ਹੀ ਹਿੰਦੂ ਲੋਕ ਵੀ ਇਸ ਤੋਂ ਦੂਰ ਤੋਂ ਦੂਰ ਹੁੰਦੇ ਚਲੇ ਗਏ ਸਨ ਤੇ ਇਸੇ ਕਰਕੇ ਹੀ ਇਸ ਨੂੰ ਇਕ ਦਮ ਵਜ਼ੀਰੀ ਤੋਂ ਹਟ ਕੇ, ਕੈਦ ਵਿਚ ਰਹਿਣਾ ਨਸੀਬ ਹੋਇਆ ਸੀ।

ਦੀਵਾਨ ਕੌੜਾ ਮੱਲ ਦੇ ਮਿੱਠੇ ਤੇ ਮਿਲਾਪ ਵਾਲੇ ਸੁਭਾਵ ਦੇ ਕਾਰਨ ਸਿੰਘਾਂ ਨੇ ਉਸ ਦਾ ਨਾਮ ਦੀਵਾਨ ਮਿੱਠਾ ਮੱਲ ਰੱਖਿਆ ਹੋਇਆ ਸੀ। ਸੋ ਹੁਣ ਮਿੱਠਾ ਮੱਲ ਜੀ ਨੇ ਸੱਚਮੁਚ ਹੀ ਕਮਾਲ ਕਰ ਦਿੱਤੀ। ਲਖਪਤ ਨੂੰ ੮ ਲੱਖ ਰੁਪਏ ਨਾ ਦੇ ਸਕਣ ਦੇ ਕਾਰਨ ਜੇਲ੍ਹ ਵਿਚ ਰੱਖਿਆ ਹੋਇਆ ਸੀ। ਸੋ ਦੀਵਾਨ ਜੀ ਨੇ ੮ ਲੱਖ ਰੁਪਏ ਦਾ ਪ੍ਰਬੰਧ ਕਰ ਕੇ ਫਿਰ ਮੀਰ ਮੰਨੂੰ ਨਾਲ ਗੱਲਬਾਤ ਕੀਤੀ।

'ਮੀਰ ਸਾਹਿਬ!'

'ਦੱਸੋ, ਦੀਵਾਨ ਸਾਹਿਬ!'

'ਮੈਂ ਆਪ ਨਾਲ ਇਕ ਗੱਲ ਕਰਨੀ ਚਾਹੁੰਦਾ ਹਾਂ, ਜੇ ਤੁਸੀਂ ਬੁਰਾ ਨਾ

ਮਨਾਓ।'

'ਨਹੀਂ ਜੇ ਤੁਸੀਂ ਕੋਈ ਚੰਗੀ ਸਲਾਹ, ਜਾਂ ਨੇਕ ਗੱਲ ਕਹੋਗੇ ਤਾਂ ਮੈਂ ਬੁਰਾ ਕਿਉਂ ਮਨਾਵਾਂਗਾ?'

'ਮੈਂ ਚਾਹੁੰਦਾ ਹਾਂ.....।' ਦੀਵਾਨ ਜੀ ਰੁਕ ਗਏ।

'ਨਹੀਂ, ਨਹੀਂ, ਰੁਕੋ ਨਾ, ਦੱਸ ਦਿਓ। ਕੀ ਗੱਲ ਹੈ?'

'ਮੈਂ ਲਖਪਤ ਰਾਇ ਨੂੰ ਛੁਡਾਉਣਾ ਚਾਹੁੰਦਾ ਹਾਂ।'

'ਪਰ ਉਸ ਦਾ ਅੱਠ ਲੱਖ ਰੁਪਿਆ ਕੌਣ ਦੇਵੇਗਾ?'

'ਪੂਰਾ ਅੱਠ ਲੱਖ ਤਾਂ ਸ਼ਾਇਦ ਨਾ ਮਿਲ ਸਕੇ, ਪਰ ਦੋ ਚਾਰ ਲੱਖ ਮਿਲਣ ਦੀ ਆਸ ਹੈ।'

'ਪਰ ਮੈਂ ਨਹੀਂ ਚਾਹੁੰਦਾ ਕਿ ਪੂਰਾ ਅੱਠ ਲੱਖ ਲਏ ਤੋਂ ਬਿਨਾਂ ਇਸ ਨੂੰ ਛੱਡਿਆ ਜਾਏ।'

'ਫਿਰ?'

'ਫਿਰ ਇਹ ਹੋ ਸਕਦਾ ਹੈ ਕਿ ਚਾਰ ਲੱਖ ਦੇ ਦਿਓ ਤੇ ਬਾਕੀ ਚਾਰ ਲੱਖ ਜਿੰਨਾ ਚਿਰ ਨਹੀਂ ਮਿਲਦਾ ਉਨ੍ਹਾਂ ਚਿਰ ਤੁਸੀਂ ਇਸ ਨੂੰ ਆਪਣੇ ਕਬਜ਼ੇ ਵਿਚ ਰੱਖੋ।'

'ਬਹੁਤ ਅੱਛਾ, ਇਹ ਸਲਾਹ ਤੁਹਾਡੀ ਬਹੁਤ ਠੀਕ ਹੈ। ਹੱਛਾ ਫੇਰ ਚਾਰ ਲੱਖ ਲਿਆਵਾਂ?'

'ਬਸ ਭਾਵੇਂ ਅੱਜ ਲੈ ਆਓ ਤੇ ਭਾਵੇਂ ਕੱਲ੍ਹ, ਜਿਸ ਵੇਲੇ ਰੁਪਿਆ ਦਿਓਗੇ ਮੈਂ ਲਖਪਤ ਨੂੰ ਤੁਹਾਡੇ ਹਵਾਲੇ ਕਰ ਦਿਆਂਗਾ।'

'ਬਹੁਤ ਅੱਛਾ' ਕਹਿ ਕੇ ਦੀਵਾਨ ਕੌੜਾ ਮੱਲ ਮੀਰ ਮੰਨੂੰ ਕੋਲੋਂ ਆ ਗਿਆ।



# 16.

ਦੀਵਾਨ ਕੌੜਾ ਮੱਲ ਨੇ ਭਾਵੇਂ ਅੱਠ ਲੱਖ ਦਾ ਹੀ ਪ੍ਰਬੰਧ ਕੀਤਾ ਹੋਇਆ, ਪਰ ਚਾਰ ਲੱਖ ਫਿਰ ਵੀ ਉਸ ਨੇ ਬਚਾ ਲਿਆ। ਉਸ ਦਾ ਖਿਆਲ ਸੀ ਕਿ ਕਿਸੇ ਮੁਹਿੰਮ 'ਤੇ ਸਿੰਘਾਂ ਦੀ ਮੱਦਦ ਹਾਸਲ ਕਰ ਕੇ ਮੈਂ ਸਾਰੀ ਕਸਰ ਕੱਢ ਲਵਾਂਗਾ। ਤੇ ਮੀਰ ਮੰਨੂੰ ਨੂੰ ਵੀ ਫਾਇਦਾ ਪੁੱਜ ਜਾਵੇਗਾ।

ਸੋ ਇਹ ਫਾਇਦਾ ਉਸ ਨੇ ਮੁਲਤਾਨ ਦੀ ਮੁਹਿੰਮ 'ਤੇ ਉਠਾ ਲਿਆ। ਮੁਲਤਾਨ ਕਈ ਮਹੀਨੇ ਮੀਰ ਮੰਨੂੰ ਕੋਲੋਂ ਫਤਿਹ ਨਹੀਂ ਸੀ ਹੁੰਦਾ, ਪਰ ਸਿੰਘਾਂ ਨੇ ਇਕੋ ਹਮਲੇ ਵਿਚ ਹੀ ਫਤਿਹ ਕਰ ਲਿਆ ਸੀ ਤੇ ਇਸ ਦੇ ਇਵਜ਼ ਵਿਚ ਲੱਖਾਂ ਰੁਪਏ ਇਸ ਤਰੀਕੇ ਨਾਲ ਪ੍ਰਾਪਤ ਹੋ ਗਏ ਸਨ, ਪਰ ਅਹਿਮਦ ਸ਼ਾਹ ਦੇ ਚੌਥੇ ਹੱਲੇ ਸਮੇਂ ਦੀਵਾਨ ਕੌੜਾ ਮੱਲ ਮਾਰਿਆ ਗਿਆ ਤੇ ਮੀਰ ਮੰਨੂੰ ਦੇ ਹਾਰ ਜਾਣ ਕਰਕੇ, ਫਿਰ ਸਿੰਘਾਂ ਤੇ ਸਿੰਘਣੀਆਂ 'ਤੇ ਮੁਸੀਬਤ ਆ ਗਈ ਸੀ। ਪਰ ਛੇ ਕੁ ਮਹੀਨੇ ਹੀ ਮੀਰ ਮੰਨੂੰ ਐਸਾ ਕਰ ਸਕਿਆ ਸੀ ਤੇ ਫਿਰ ਅਕਾਲ ਪੁਰਖ ਨੇ ਉਸ ਨੂੰ ਵੀ ਲਖਪਤ ਦਾ ਸਾਥੀ ਬਣਾ ਦਿੱਤਾ ਸੀ।

ਪਰ ਹੁਣ ਦੀਵਾਨ ਕੌੜਾ ਮੱਲ ਨੇ ਚਾਰ ਲੱਖ ਦੇ ਕੇ ਲੱਖੂ ਭੱਸੂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਤੇ ਕੁਝ ਦਿਨਾਂ ਮਗਰੋਂ ਹੀ ਉਸ ਨੇ ਇਸ ਪਾਪੀ ਨੂੰ ਸਿੰਘਾਂ ਦੇ ਹਵਾਲੇ ਕਰ ਦਿੱਤਾ।

ਲਖਪਤ ਪਾਪੀ ਸਿੰਘਾਂ ਦੇ ਹਵਾਲੇ ਹੋ ਗਿਆ। ਸਿੰਘਾਂ ਦੇ ਡੇਰੇ ਉਸ ਵੇਲੇ ਅੰਮ੍ਰਿਤਸਰ ਲੱਗੇ ਹੋਏ ਸਨ। ਸੋ ਅੰਮ੍ਰਿਤਸਰ ਹੀ ਉਸ ਨੂੰ ਲੈ ਆਂਦਾ ਗਿਆ।

ਚੰਦੂ ਨੂੰ ਦਿੱਲੀ ਤੋਂ ਜਿਸ ਤਰ੍ਹਾਂ ਫੜ ਕੇ ਅੰਮ੍ਰਿਤਸਰ ਲਿਆਂਦਾ ਗਿਆ

ਤੇ ਛੇ ਮਹੀਨੇ ਬਾਅਦ ਉਸ ਪਾਪੀ ਦੀ ਵੀ ਜੁੱਤੀਆਂ ਖਾਂਦੇ ਲਾਹੌਰ ਵਿਚ ਤੇ ਉਹਨਾਂ ਲੋਕਾਂ ਦੇ ਸਾਹਮਣੇ ਮੌਤ ਹੋਈ ਸੀ, ਜਿਨ੍ਹਾਂ ਦੇ ਸਾਹਮਣੇ ਉਹ ਆਕੜ ਆਕੜ ਕੇ ਗੱਲਾਂ ਕਰਦਾ ਤੇ ਕਿਸੇ ਦੀ ਵੀ ਮੰਨਦਾ ਨਹੀਂ ਸੀ।

ਲਾਹੌਰ ਦੇ ਹਿੰਦੂਆਂ ਨੇ ਤਾਂ ਚੰਦੂ ਨੂੰ ਵਾਸਤੇ ਪਾਏ ਸਨ ਕਿ ਤੂੰ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇਣ ਵਾਲਾ ਪਾਪ ਨਾ ਕਰ, ਪਰ ਉਸ ਹੰਕਾਰੀ ਨੇ ਅਜਿਹੇ ਲੋਕਾਂ ਦਾ ਨਿਰਾਦਰ ਕੀਤਾ ਤੇ ਕਿਸੇ ਦੀ ਸਲਾਹ ਨੂੰ ਠੀਕ ਨਹੀਂ ਮੰਨਿਆ ਸੀ, ਪਰ ਜਦ ਉਹਨਾਂ ਹੀ ਲੋਕਾਂ ਸਾਹਮਣੇ ਉਸ ਦੀ ਮੌਤ ਹੋਈ ਤਾਂ ਸਿਆਣੇ ਆਦਮੀਆਂ ਨੇ ਕਿਹਾ ਸੀ ਕਿ –'ਪਾਪ ਦਾ ਬੇੜਾ ਭਰ ਕੇ ਡੁੱਬਦਾ ਹੈ।'

ਉਹੀ ਹਾਲ ਹੁਣ ਲਖਪਤ ਦਾ ਹੋਇਆ। ਪਹਿਲੇ ਤਾਂ ਸਿੰਘਾਂ ਨੇ ਕੁੱਟਮਾਰ ਕੀਤੀ ਤੇ ਦਿਲ ਦੀ ਭੜਾਸ ਕੱਢੀ–ਪਰ ਉਸ ਨੂੰ ਸਜ਼ਾ ਦੇ ਕੇ ਖਤਮ ਕਰਨਾ ਸੀ, ਇਸ ਲਈ ਸ਼ਹਿਰ ਦੇ ਬਾਹਰ ਜੰਗਲ ਵਿਚ ਇਕ ਕੋਠਾ ਤਿਆਰ ਕੀਤਾ ਗਿਆ ਜਿਸ ਵਿਚ ਇਸ ਪਾਪੀ ਨੂੰ ਵਾੜ ਦਿੱਤਾ ਗਿਆ।

ਇਸ ਕੋਠੇ ਉਤੇ ਮੋਰੀ ਰੱਖੀ ਗਈ ਤੇ ਅੰਦਰ ਗੰਦ ਮੰਦ ਸੁੱਟਿਆ ਗਿਆ ਤੇ ਇਉਂ ਇਸ ਨੂੰ ਸਖ਼ਤ ਸਜ਼ਾ ਦਿੰਦਿਆਂ ਸਿੰਘਾਂ ਨੇ ਕਿਹਾ–

'ਓ ਪਾਪੀਆ, ਹੁਣ ਆਪਣੇ ਕੀਤੇ ਦਾ ਫਲ ਪਾ।'

'ਓ ਸਿੰਘਾਂ ਨੂੰ ਖਤਮ ਕਰ ਕੇ ਦਮ ਲੈਣ ਦਾ ਨਾਹਰਾ ਮਾਰਨ ਵਾਲੇ ਪਾਪੀਆ! ਦੇਖੀਂ, ਹੁਣ ਤੂੰ ਹੀ ਖਤਮ ਹੋਣਾ ਹੈ। ਕਲਗੀਧਰ ਦੇ ਸਿੰਘਾਂ ਦਾ ਪੰਥ, ਔਰੰਗਜ਼ੇਬ ਨਹੀਂ ਖਤਮ ਕਰ ਸਕਿਆ, ਨਾ ਖਾਨੂੰ ਹੀ ਕੁਝ ਵਿਗਾੜ ਸਕਿਆ ਸੀ, ਤੇ ਤੂੰ ਉਸ ਦਾ ਕੀ ਵਿਗਾੜਨਾ ਸੀ?'

'ਯਾਦ ਰੱਖ, ਸਿੰਘਾਂ ਨੂੰ ਤਾਂ ਕਲਗੀਧਰ ਪਾਤਸ਼ਾਹ ਨੇ ਬਚਾ ਹੀ ਲਿਆ ਸੀ, ਪਰ ਨਾਹੱਕ ਸਿੰਘਾਂ ਨਾਲ ਵੈਰ ਕਮਾਉਣ ਵਾਲਿਆ! ਹੁਣ ਤੂੰ ਨਹੀਂ ਬਚ ਸਕਣਾ, ਨਾ ਤੈਨੂੰ ਕਿਸੇ ਨੇ ਬਚਾਉਣਾ ਹੀ ਹੈ!'

ਇਸੇ ਤਰ੍ਹਾਂ ਜਿਹੜਾ ਵੀ ਸਿੰਘ ਆਉਂਦਾ, ਨਾਲੇ ਦੋ ਚਾਰ ਇਸ ਦੁਸ਼ਟ ਨੂੰ ਟਿਕਾਉਂਦਾ ਤੇ ਨਾਲੇ ਇਹੋ ਜਿਹੀਆਂ ਗੱਲਾਂ ਆਖਦਾ। ਪਰ ਹੁਣ ਤਾਂ ਇਸ

ਪਾਪੀ ਦੇ ਅੜਾਟ ਨਿਕਲੇ ਪਏ ਸਨ। ਉਹ ਤਰਲੇ ਤੇ ਵਾਸਤੇ ਪਾ ਪਾ ਕੇ ਸਿੰਘਾਂ ਕੋਲੋਂ ਮਾਫੀਆਂ ਮੰਗਦਾ ਸੀ।

ਪਰ ਹੁਣ ਇਸ ਦੀਆਂ ਇਹਨਾਂ ਗੱਲਾਂ ਦੀ ਕੀ ਕੀਮਤ ਸੀ, ਜਦ ਕਿ ਸਮਾਂ ਬੀਤ ਚੁੱਕਾ ਸੀ ? ਤੇ ਰਹਿਮ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ!



## 17.

ਇਕ ਨਹੀਂ, ਸਾਰੇ ਸਿੰਘਾਂ ਨੂੰ ਹੀ ਰਹਿ ਰਹਿ ਕੇ ਲਖਪਤ ਉਤੇ ਗੁੱਸਾ ਆ ਰਿਹਾ ਸੀ ਤੇ ਉਹ ਉਸ ਨੂੰ ਗਾਹਲਾਂ ਕੱਢੇ ਤੇ ਚਾਹਟਾ ਛਕਾਏ ਬਿਨਾਂ ਵਾਪਸ ਮੁੜਨਾ ਨਹੀਂ ਸੀ ਚਾਹੁੰਦੇ। ਪਰ ਨਵਾਬ ਕਪੂਰ ਸਿੰਘ ਜੀ ਨੇ ਦੇਖਿਆ ਕਿ ਇਸ ਤਰ੍ਹਾਂ ਤਾਂ ਇਸ ਨੂੰ ਪੂਰੀ ਸਜ਼ਾ (ਸਿੰਘ ਇਸ ਨੂੰ ਘੱਟ ਤੋਂ ਘੱਟ ਚਾਹੁੰਦੇ ਸਨ ਕਿ ਛੇ ਮਹੀਨੇ ਤਕ ਕੋਠੇ ਵਿਚ ਬੰਦ ਰਹੇ, ਉਥੇ ਹੀ ਹੱਗੇ ਮੂਤੇ, ਉਥੇ ਹੀ ਜਿਹੜੀਆਂ ਇਕ ਦੋ ਰੋਟੀਆਂ ਖਾਵੇ) ਮਿਲ ਨਹੀਂ ਸਕਣੀ ਤੇ ਇਹ ਛੇਤੀ ਹੀ ਮਰ ਜਾਏਗਾ। ਇਹ ਦੇਖ ਕੇ ਨਵਾਬ ਜੀ ਨੇ ਇਕ ਛੋਟਾ ਜਿਹਾ ਕੋਠਾ, ਅੰਮ੍ਰਿਤਸਰ ਤੋਂ ਤਿੰਨ ਚਾਰ ਮੀਲ ਦੂਰ ਜੰਗਲ ਵਿਚ ਬਣਵਾਇਆ ਤਾਂ ਕਿ ਹਰ ਇਕ ਸਿੰਘ ਦੀ ਨਜ਼ਰ ਉਹ ਨਾ ਚੜ੍ਹੇ। ਇਸ ਕੋਠੇ ਵਿਚ ਇਸ ਨੂੰ ਡੱਕ ਦਿੱਤਾ ਗਿਆ। ਪਰ ਪਤਾ ਲੱਗਣ 'ਤੇ ਹਰ ਸਿੰਘ ਇਸ ਦੇ ਕੋਠੇ ਕੋਲ ਜ਼ਰੂਰ ਜਾਂਦਾ ਤੇ ਇਸ ਨੂੰ ਇਕ ਦੋ ਚਪੇੜਾਂ ਤੇ ਗਾਹਲਾਂ ਕੱਢ ਕੇ ਹੀ ਮੁੜਦਾ।

ਸਿੰਘਾਂ ਨੇ ਲਖਪਤ ਦੀ ਰਾਖੀ ਲਈ, ਕਿ ਇਸ ਦਾ ਕੋਈ ਰਿਸ਼ਤੇਦਾਰ ਇਸ ਨੂੰ ਕਿਤੇ ਇਥੋਂ ਛੁਡਾ ਕੇ ਨਾ ਲੈ ਜਾਵੇ, ਉਥੇ ਦੋ ਚਾਰ ਸੌ ਸਿੰਘਾਂ ਦੀ ਡਿਊਟੀ ਲਾ ਦਿੱਤੀ ਹੋਈ ਸੀ, ਜੋ ਇਸ ਗੱਲ ਦੀ ਖਬਰਦਾਰੀ ਰੱਖਦੇ ਸਨ ਕਿ ਗੁੱਸੇ ਵਿਚ ਆ ਕੇ ਕੋਈ ਸਿੰਘ ਇਸ ਨੂੰ ਜਾਨੋਂ ਹੀ ਨਾ ਮਾਰ ਜਾਵੇ। ਸਿੰਘਾਂ ਨੂੰ ਜੰਗਲਾਂ ਵਿਚੋਂ ਬਾਹਰ ਨਿਕਲਣਾ ਔਖਾ ਸੀ ਤੇ ਕਿਥੇ ਹੁਣ ਸਿੰਘਾਂ ਦੇ ਖੁੱਲ੍ਹੇ ਦਰਸ਼ਨ ਲੋਕਾਂ ਨੂੰ ਹੋਣੇ ਸ਼ੁਰੂ ਹੋ ਗਏ।

ਦੂਜੇ ਪਾਸੇ ਸਿੰਘਾਂ ਨੇ ਇਹ ਵੀ ਪ੍ਰਚਾਰ ਸ਼ੁਰੂ ਕਰ ਦਿੱਤਾ ਸੀ ਕਿ ਲਖਪਤ ਨੂੰ ਸਿੰਘਾਂ ਨੇ ਅੱਠ ਲੱਖ ਰੁਪਏ ਤੋਂ ਖਰੀਦ ਲਿਆ ਹੈ ਤੇ ਉਹ ਹੁਣ ਇਸ ਨੂੰ

ਇਸ ਦੇ ਕੀਤੇ ਪਾਪਾਂ ਦੀ ਪੂਰੀ ਸਜ਼ਾ ਦੇਣਗੇ। ਮੀਰ ਮੰਨੂੰ ਨਵਾਂ ਨਵਾਂ ਦਿੱਲੀ ਵੱਲੋਂ ਆਇਆ ਸੀ, ਤੇ ਉਸ ਨੂੰ ਪੰਜਾਬ 'ਤੇ ਪੂਰਾ ਪੂਰਾ ਕੰਟਰੋਲ ਕਰਨ ਦਾ ਫਿਕਰ ਸੀ. ਇਸ ਲਈ ਲਖਪਤ ਦੇ ਰਿਸ਼ਤੇਦਾਰਾਂ ਨੇ ਕਈ ਕਾਜ਼ੀਆਂ ਤੇ ਮੌਲਵੀਆਂ ਕੋਲੋਂ ਮੀਰ ਮੰਨੂੰ ਨੂੰ ਅਖਵਾਇਆ ਕਿ ਉਸ ਨੇ ਲਖਪਤ ਨੂੰ ਸਿੰਘਾਂ ਦੇ ਹਵਾਲੇ ਕਰ ਕੇ ਚੰਗਾ ਨਹੀਂ ਕੀਤਾ। ਆਪ ਜੋ ਮਰਜ਼ੀ ਹੈ ਉਸ ਨੂੰ ਸਜ਼ਾ ਦਿੰਦਾ, ਪਰ ਉਸ ਦੇ ਜ਼ਾਤੀ ਦੁਸ਼ਮਨ ਸਿੰਘਾਂ ਦੇ ਹਵਾਲੇ ਕਰ ਕੇ ਉਸ ਨੇ ਚੰਗਾ ਨਹੀਂ ਕੀਤਾ।

ਪਰ ਮੀਰ ਮੰਨੂੰ ਕੋਲੋਂ ਘੜਿਆ ਘੜਾਇਆ ਇਹ ਉੱਤਰ ਸੁਣ ਕੇ ਕਿ ਮੈਨੂੰ ਤਾਂ ਅੱਠ ਲੱਖ ਰੁਪਏ ਦੀ ਲੋੜ ਸੀ, ਉਹ ਮੈਂ ਲੈ ਲਿਆ ਹੈ। ਮੈਂ ਅੱਠ ਲੱਖ ਦਾ ਲਖਪਤ ਨੂੰ ਵੇਚਿਆ ਹੈ ਤੇ ਤਾਂ ਵੇਚਿਆ ਹੈ ਕਿ ਮੈਨੂੰ ਆਸ ਨਹੀਂ ਸੀ ਕਿ ਅੱਠ ਲੱਖ ਰੁਪਿਆ ਇਸ ਦੇ ਬਦਲੇ ਦਾ ਮੈਨੂੰ ਕੋਈ ਦੇਵੇਗਾ। ਮੈਂ ਲਖਪਤ ਨੂੰ ਕੈਦ ਰੱਖ ਕੇ ਕੀ ਕਰਨਾ ਸੀ? ਮੈਨੂੰ ਰੁਪਿਆ ਮਿਲਿਆ ਤੇ ਮੈਂ ਉਸ ਨੂੰ ਰੁਪਏ ਦੇਣ ਵਾਲੇ ਦੇ ਹਵਾਲੇ ਕਰ ਦਿੱਤਾ ਹੈ।

ਇਹ ਉੱਤਰ ਸੁਣ ਕੇ ਸਭ ਚੁੱਪ ਹੋ ਜਾਂਦੇ ਤੇ ਵਾਪਸ ਮੁੜ ਆਉਂਦੇ।

ਸੰਮਤ ੧੮੦੭ ਵਿਚ ਗਰਮੀਆਂ ਦੇ ਦਿਨਾਂ ਵਿਚ ਲਖਪਤ ਨੂੰ ਇਸੇ ਕੋਠੇ ਵਿਚ ਰਹਿਣਾ ਪਿਆ। ਨਹਾਉਣਾ ਧੋਣਾ ਤਾਂ ਕਿਤੇ ਰਿਹਾ, ਸਗੋਂ ਗੰਦਗੀ ਤੇ ਬਦਬੂ ਨੇ ਉਸ ਨੂੰ ਜੀਊਂਦਿਆਂ ਹੀ ਨਰਕ ਵਿਚ ਪਾ ਦਿੱਤਾ ਹੋਇਆ ਸੀ। ਬੜਾ ਝੂਰਦਾ ਤੇ ਬੜਾ ਸੋਚਾਂ ਸੋਚਦਾ ਕਿ ਹੁਣ ਕੀ ਬਣੇ, ਮੈਨੂੰ ਕੌਣ ਛੁਡਾਵੇ? ਪਰ ਉਸ ਦੇ ਕਮਾਏ ਕਰਮ ਉਸ ਨੂੰ ਜੀਊਂਦਿਆਂ ਹੀ ਸੰਗਲ ਬਣ ਕੇ ਉਸ ਦੇ ਗਲ ਪੈ ਗਏ, ਮਰ ਕੇ ਜਿਹੜਾ ਹਾਲ ਹੋਣਾ ਹੈ ਉਸ ਨੂੰ ਤਾਂ ਕਿਸੇ ਵੇਖਣਾ ਹੀ ਨਹੀਂ, ਪਰ ਮਰ ਕੇ ਵੀ ਇਹੋ ਜਿਹੇ ਘੋਰ-ਪਾਪੀ ਬਸ ਨਰਕਾਂ ਦੇ ਹੀ ਕੀੜੇ ਬਣ ਜਾਂਦੇ ਹਨ ਤੇ ਜੰਮਣਾ ਮਰਨਾ ਉਹਨਾਂ ਦੇ ਗਲੋਂ ਲੱਥਦਾ ਹੀ ਨਹੀਂ। ਇਸੇ ਲਈ ਹੀ ਤਾਂ ਮਨੁੱਖਾਂ ਨੂੰ ਹਰ ਧਰਮ ਇਹੋ ਹੀ ਉਪਦੇਸ਼ ਦੇ ਰਿਹਾ ਹੈ ਕਿ ਚੰਗੇ ਕਰਮ ਕਮਾਓ-ਨੇਕੀ ਕਰੋ-ਜੇ ਜੀਵਨ ਨੂੰ ਸਫਲਾ ਕਰ ਕੇ ਇਸ ਸੰਸਾਰ ਤੋਂ ਜਾਣਾ ਹੈ, ਪਰ ਪ੍ਰਮੇਸ਼ਰ ਦੀ ਮਾਇਆ ਹੀ ਐਸੀ ਹੈ ਕਿ ਮਨੁੱਖ ਸਭ ਕੁਝ

ਜਾਣਦਾ ਤੇ ਸੋਚਦਾ ਸਮਝਦਾ ਹੋਇਆ ਵੀ, ਹੰਕਾਰ ਤੇ ਲੋਭ ਲਾਲਚ ਦੇ ਵੱਸ ਪੈ ਕੇ, ਇਸ ਸਚਾਈ ਦੇ ਰਸਤੇ ਤੋਂ ਉਖੜ ਜਾਂਦਾ ਹੈ ਤੇ ਗੁਰੂ ਪ੍ਰਮੇਸ਼ਰ ਦੀ ਮਿਹਰ ਤੋਂ ਬਿਨਾਂ, ਉਹ ਠੀਕ ਰਸਤੇ 'ਤੇ ਕੋਸ਼ਿਸ਼ ਦੇ ਬਾਵਜੂਦ ਨਹੀਂ ਚਲ ਸਕਦਾ-ਤੇ ਪਾਪ ਕਰਮਾਂ ਵਿਚ ਪ੍ਰਵਿਰਤ ਹੋ ਕੇ ਪਾਪਾਂ ਦੇ ਸੰਗਲਾਂ ਤੋਂ ਬਚ ਨਹੀਂ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ ਆਉਂਦਾ ਹੈ-

**ਪਉੜੀ॥**

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥* *(ਆਸਾ ਦੀ ਵਾਰ)*

ਸੋ ਲਖਪਤ ਰਾਇ ਅਖੀਰ ਦੁੱਖ ਭੋਗ ਕੇ, ਇਸ ਸੰਸਾਰ ਤੋਂ ਚੱਲ ਵੱਸਿਆ ਤੇ ਆਪਣੇ ਦੁੱਧ, ਦਹੀਆਂ ਤੇ ਮੱਖਣਾਂ ਨਾਲ ਪਲੇ ਹੋਏ ਸਰੀਰ ਨੂੰ ਇਕ ਗੰਦਗੀ ਦੇ ਭਰੇ ਹੋਏ ਕੋਠੇ ਵਿਚ ਛੱਡ ਗਿਆ ਤੇ ਅੱਗੋਂ ਵੀ ਜਮਾਂ ਦੀ ਮਾਰ ਖਾਂਦਾ ਹੀ ਧਰਮਰਾਜ ਦੀ ਕਚਹਿਰੀ ਵਿਚ ਪੁੱਜਾ ਤੇ ਘੋਰ ਨਰਕਾਂ ਵਿਚ ਪਾ ਦਿੱਤਾ ਗਿਆ।



# 18.

ਲਖਪਤ ਦੀ ਮੌਤ ਨਾਲ ਖਾਲਸੇ ਦੀਆਂ ਧੁੰਮਾਂ ਪੈ ਗਈਆਂ। ਬਾਦਸ਼ਾਹੀ ਵਿਚ ਗੜਬੜ ਹੋਣ ਕਰਕੇ-ਤੇ ਦੀਵਾਨ ਕੌੜਾ ਮੱਲ, ਜੋ ਸਿੱਖਾਂ ਦਾ ਵੱਡਾ ਹਮਦਰਦ ਸੀ, ਉਸ ਦੀ ਮੱਦਦ ਨਾਲ ਸਿੰਘ ਸੂਰਮੇ ਕੁਝ ਮਹੀਨਿਆਂ ਵਿਚ ਪਹਿਲੇ ਵਾਲੀ ਹਾਲਤ ਵਿਚ ਆ ਗਏ। ਇਹਨਾਂ ਦਿਨਾਂ ਵਿਚ ਮੁਲਤਾਨ ਅਜੇ ਤਕ ਮੀਰ ਮੰਨੂੰ ਦੇ ਅਧੀਨ ਨਹੀਂ ਸੀ ਹੋਇਆ ਤੇ ਇਸ ਗੱਲ ਦੀ ਉਸ ਨੂੰ ਬੜੀ ਖੁੰਦਿਕ ਸੀ। ਉਸ ਨੇ ਤਿਆਰੀ ਕਰ ਕੇ ਮੁਲਤਾਨ 'ਤੇ ਚੜ੍ਹਾਈ ਕਰ ਦਿੱਤੀ।

ਪਰ ਮੁਲਤਾਨ ਦਾ ਕਿਲ੍ਹਾ ਏਨਾ ਮਜ਼ਬੂਤ ਸੀ ਕਿ ਉਸ ਨੂੰ ਫਤਿਹ ਕਰਨਾ ਬੜੀ ਔਖੀ ਗੱਲ ਸੀ। ਕਈ ਮਹੀਨੇ ਜੰਗ ਹੁੰਦੀ ਰਹੀ ਪਰ ਕੋਈ ਨਤੀਜਾ ਨਹੀਂ ਸੀ ਨਿਕਲਦਾ। ਪਰ ਇਹ ਗੱਲ ਮੀਰ ਮੰਨੂੰ ਨੂੰ ਸਾਫ ਪ੍ਰਤੀਤ ਹੋਣ ਲੱਗ ਪਈ ਸੀ ਕਿ ਜੇ ਇਸੇ ਤਰ੍ਹਾਂ ਮੇਰਾ ਨੁਕਸਾਨ ਹੁੰਦਾ ਰਿਹਾ ਤਾਂ ਮੇਰੀ ਹਾਰ ਹੋਵੇਗੀ।

'ਖਾਂ ਸਾਹਿਬ, ਕੀ ਗੱਲ ਹੈ, ਬੜੇ ਉਦਾਸ ਹੋ।' ਦੀਵਾਨ ਕੌੜਾ ਮੱਲ ਨੇ ਕਿਹਾ।

'ਇਹ ਮੁਲਤਾਨ ਦੀ ਜੰਗ ਦਾ ਕੀ ਬਣੇਂਗਾ?' ਇਸ ਗੱਲ ਦੀ ਮੈਨੂੰ ਬੜੀ ਚਿੰਤਾ ਹੈ।

'ਠੀਕ ਹੈ, ਤੁਸੀਂ ਸੱਚ ਹੀ ਚਿੰਤਾ ਕਰ ਰਹੇ ਹੋ। ਪਰ ਇਕ ਗੱਲ ਮੇਰੇ ਦਿਮਾਗ ਵਿਚ ਆਈ ਹੈ, ਜੇ ਮੰਨੋ ਤਾਂ ਮੁਲਤਾਨ ਫਤਿਹ ਹੋ ਸਕਦਾ ਹੈ।'

'ਕਿਵੇਂ?'

'ਸਿੰਘਾਂ ਦੀ ਮੱਦਦ ਪ੍ਰਾਪਤ ਕੀਤੀ ਜਾਵੇ।'

'ਪਰ ਉਹ ਮੇਰੀ ਮੱਦਦ 'ਤੇ ਕਿਵੇਂ ਆ ਜਾਣਗੇ?'

'ਇਹ ਗੱਲ ਤੁਸੀਂ ਮੇਰੇ 'ਤੇ ਛੱਡੋ। ਮੈਨੂੰ ਯਕੀਨ ਹੈ ਕਿ ਜੇ ਮੁਲਤਾਨ ਦੀ ਲੁੱਟ ਦੀ ਉਨ੍ਹਾਂ ਨੂੰ ਖੁੱਲ੍ਹ ਦੇ ਦਿਓ ਤੇ ੧੦ ਹਜ਼ਾਰ ਨਕਦ ਉਹਨਾਂ ਨੂੰ ਭੇਜ ਦਿਓ, ਤਾਂ ਇਸ ਜੰਗ ਵਿਚ ਉਹਨਾਂ ਨੂੰ ਲੈ ਆਉਣਾ ਮੇਰੇ ਜ਼ੁੰਮੇ ਰਿਹਾ।'

'ਦੀਵਾਨ ਸਾਹਿਬ, ਮੈਂ ਤਾਂ ਬੜੀ ਮੁਸੀਬਤ ਵਿਚ ਹਾਂ, ਜੇ ਕੁਝ ਕਰ ਸਕਦੇ ਹੋ ਤਾਂ ਕਰੋ। ੧੦ ਹਜ਼ਾਰ ਲੈ ਜਾਓ, ਹਜ਼ਾਰ ਕੁ ਹੋਰ ਵੀ ਉਹਨਾਂ ਨੂੰ ਕੜਾਹ ਆਦਿ ਲਈ ਦੇ ਦੇਣੇ ਤੇ ਇਕ ਵਾਰੀ ਉਹਨਾਂ ਨੂੰ ਲੈ ਆਓ। ਠੀਕ ਹੈ, ਮੈਨੂੰ ਵੀ ਭਰੋਸਾ ਹੈ ਕਿ ਜੇ ਸਿੰਘ ਆ ਜਾਣ ਤਾਂ ਫ਼ਤਿਹ ਹੋ ਸਕਦੀ ਹੈ।'

'ਚੰਗਾ, ਫਿਰ ਮੈਂ ਸਵੇਰੇ ਹੀ ਚਲਾ ਜਾਵਾਂਗਾ।'

'ਉਹ ਇਸ ਵੇਲੇ ਕਿੱਥੇ ਹਨ?'

'ਅੰਮ੍ਰਿਤਸਰ ਵਿਚ।'

'ਬਹੁਤ ਅੱਛਾ, ਜਾਓ ਤੇ ਇਕ ਦੋ ਦਿਨਾਂ ਵਿਚ ਹੀ ਉਨ੍ਹਾਂ ਨੂੰ ਲੈ ਆਓ।'

'ਪਰ ਉਹਨਾਂ ਨੂੰ ਇਥੇ ਲਿਆਉਣ ਦੀ ਲੋੜ ਨਹੀਂ, ਸਿੱਧਾ ਮੁਲਤਾਨ ਹੀ ਲੈ ਜਾਵਾਂਗਾ।'

'ਚਲੋ, ਇਸੇ ਤਰ੍ਹਾਂ ਸਹੀ।'

ਦੀਵਾਨ ਕੌੜਾ ਮੱਲ ਦਾ ਸਿੰਘ ਵੀ ਸਤਿਕਾਰ ਕਰਦੇ ਸਨ ਤੇ ਪਿਆਰ ਨਾਲ ਉਸ ਨੂੰ ਮਿੱਠਾ ਮੱਲ ਕਿਹਾ ਕਰਦੇ ਸਨ। ਕੌੜਾ ਮੱਲ ਨੂੰ ਹੁੱਕਾ ਪੀਣ ਦੀ ਆਦਤ ਸੀ। ਪਰ ਜਦੋਂ ਵੀ ਏਹ ਸਿੰਘਾਂ ਨੂੰ ਮਿਲਣ ਜਾਂਦਾ ਤਾਂ ਸਿੰਘ ਕਹਿੰਦੇ ਤੇਰੇ ਨਾਲ ਤਾਂ ਗੱਲ ਕਰਨੀ ਹੈ, ਜੇਕਰ ਤੂੰ ਇਸ ਆਪਣੇ ਹੁੱਕਾ ਪੀਣ ਦੀ ਤਨਖਾਹ ਲੁਆਵੇਂ। ਦੀਵਾਨ ਕੌੜਾ ਮੱਲ ਨੇ ਢਾਈ-ਢਾਈ ਸੌ ਤੇ ਕਈ ਵਾਰੀ ਪੰਜ ਪੰਜ ਸੌ ਤਕ ਤਨਖਾਹ ਲੁਆ ਕੇ ਫਿਰ ਸਿੰਘਾਂ ਨਾਲ ਗੱਲ ਕਰਨੀ।

ਹੁਣ ਜਦ ਦੀਵਾਨ ਕੌੜਾ ਮੱਲ ਆਪਣੇ ਕੁਝ ਸਾਥੀਆਂ ਸਮੇਤ ਸ੍ਰੀ ਅੰਮ੍ਰਿਤਸਰ ਪੁੱਜਾ ਤਾਂ ਉਸ ਵੇਲੇ ੧੦ ਕੁ ਹਜ਼ਾਰ ਸਿੰਘਾਂ ਦਾ ਉਥੇ ਇਕੱਠ ਸੀ।

ਹੁਣ ਵੀ ਉਸ ਨੂੰ ਪਹਿਲੇ ਨੜੀ ਪੀਣ ਦੀ ਤਨਖਾਹ ਲਾਈ, ਤੇ ਫਿਰ ਗੱਲਬਾਤ ਸ਼ੁਰੂ ਕੀਤੀ।

'ਆਓ, ਦੀਵਾਨ ਸਾਹਿਬ ਕਿਵੇਂ ਆਏ ਹੋ?'

'ਮੈਂ ਇਕ ਬੜੇ ਜ਼ਰੂਰੀ ਕੰਮ ਆਇਆ ਹਾਂ।'

'ਫਿਰ ਹੁਕਮ ਕਰੋ।'

'ਮੁਲਤਾਨ ਚੱਲਣਾ ਹੈ।'

'ਉਥੇ ਕੀ ਹੈ?'

'ਉਥੇ ਕੰਮ ਹੈ, ਹੋਰ ਕੀ? ਨਾਲੇ ਤੁਸੀਂ ਜਾਣਦੇ ਹੀ ਹੋ ਕਿ 'ਜਾਤ ਗੋਤ ਸਿੰਘਨ ਕੀ ਦੰਗਾ।' ਅਸਾਂ ਲੜਾਈ ਵਿਚ ਮੱਦਦ ਲੈਣੀ ਹੈ, ਇਸ ਲਈ ਆਇਆ ਹਾਂ।'

'ਕਿਸ ਨਾਲ ਜੰਗ ਹੋ ਰਹੀ ਹੈ?'

ਉਹ ਜਿਹੜਾ ਸੂਬੇ ਖਾਨ ਬਹਾਦਰ ਦਾ ਪੁੱਤਰ ਦਿੱਲੀ ਨੱਸ ਗਿਆ ਸੀ ਨਾ, ਉਸ ਨੇ ਬਾਦਸ਼ਾਹ ਨੂੰ ਕਹਿ ਕੇ ਉਪਰਲੇ ਪਾਸਿਓਂ ਦੀ ਆ ਕੇ ਮੁਲਤਾਨ 'ਤੇ ਕਬਜ਼ਾ ਕਰ ਲਿਆ ਹੋਇਆ ਹੈ। ਬਸ ਉਸ ਨਾਲ ਮੀਰ ਮੰਨੂੰ ਨੇ ਜੰਗ ਛੇੜੀ ਹੋਈ ਹੈ।'

'ਪਰ ਮੀਰ ਮੰਨੂੰ ਦੀ ਮੱਦਦ ਵਾਸਤੇ ਅਸੀਂ ਕਿਉਂ ਜਾਈਏ?'

'ਤੁਸਾਂ ਉਸ ਦੀ ਮੱਦਦ ਕਰਨ ਲਈ ਜਾਣਾ, ਇਹ ਤਾਂ ਹੁਣ ਮੇਰੀ ਮੱਦਦ ਹੈ।'

'ਤੁਹਾਡੀ ਕਿਵੇਂ?'

'ਮੈਂ ਉਸ ਨੂੰ—ਇਹ ਜਾਣ ਕੇ ਕਿ ਸਿੰਘ ਮੇਰੇ ਮਿੱਤਰ ਹਨ, ਤੁਹਾਡੀ ਮੱਦਦ ਦੀ ਉਸ ਨੂੰ ਪੱਕੀ ਕਰ ਆਇਆ ਹਾਂ।'

'ਪਰ ਸਾਨੂੰ ਪੁੱਛੇ ਬਗੈਰ ਹੀ?'

'ਵੇਖ ਲਓ, ਮੇਰੀ ਇੱਜ਼ਤ ਹੁਣ ਇਸੇ ਵਿਚ ਹੀ ਹੈ ਕਿ ਤੁਸੀਂ ਚੱਲੋ।' ਇਹ

ਕਹਿ ਕੇ ਦੀਵਾਨ ਕੌੜਾ ਮਲ ਨੇ ੧੦੦੦ ਕੜਾਹ ਪ੍ਰਸ਼ਾਦਿ ਲਈ, ੧੦ ਹਜ਼ਾਰ ਉਸ ਤਰ੍ਹਾਂ ਅੱਗੇ ਰੱਖ ਦਿੱਤਾ।

'ਇਹ ਕੀ?'

'ਬਸ ਹੋਰ ਵੀ ਜੋ ਚਾਹੋ, ਮਿਲ ਜਾਏਗਾ।'

'ਨਹੀਂ ਹੋਰ ਅਸਾਂ ਕੁਝ ਨਹੀਂ ਲੈਣਾ, ਇਕੋ ਹੀ ਗੱਲ ਸਾਨੂੰ ਚਾਹੀਦੀ ਹੈ।'

'ਓਹ ਕੀ?'

'ਬਸ ਲੁੱਟ ਸਾਨੂੰ ਚਾਹੀਦੀ ਹੈ।'

'ਓਹ ਹੋ, ਖਾਲਸਾ ਜੀ, ਇਹ ਤਾਂ ਮੈਂ ਪਹਿਲੋਂ ਹੀ ਮੀਰ ਮੰਨੂੰ ਨੂੰ ਮਨਾ ਆਇਆ ਹਾਂ, ਤੇ ਉਹ ਇੰਨਾ ਰੁਪਿਆ ਵੀ ਹੋਰ ਤੁਹਾਨੂੰ ਦੇਣ ਲਈ ਤਿਆਰ ਹੈ।'

ਇਹ ਗੱਲਾਂ ਦੀਵਾਨ ਨਾਲ ਕਰ ਕੇ ਸਿੰਘ ਮੁਖੀਆਂ ਨੇ ਫਿਰ ਆਪਸ 'ਚ ਮਿਲ ਕੇ ਸਲਾਹਾਂ ਕੀਤੀਆਂ। ਫੈਸਲਾ ਹੋ ਗਿਆ ਕਿ ਦੀਵਾਨ ਦੇ ਕਹੇ ਨੂੰ ਮੋੜਨਾ ਨਹੀਂ ਚਾਹੀਦਾ।

ਹੱਛਾ, ਦੀਵਾਨ ਜੀ, ਤੁਸੀਂ ਚੱਲੋ, ਅਸੀਂ ਸਿੱਧੇ ਹੀ ਮੁਲਤਾਨ ਜਾਵਾਂਗੇ।

'ਹੋਰ ਕਿਸੇ ਚੀਜ਼ ਦੀ ਲੋੜ ਹੈ?'

'ਬਸ, ਸਾਨੂੰ ਹਥਿਆਰ ਤੇ ਦਾਰੂ ਸਿੱਕਾ ਚਾਹੀਦਾ ਹੈ, ਉਹ ਤੁਹਾਨੂੰ ਦੇਣਾ ਪਏਗਾ।'

'ਬਹੁਤ ਹੱਛਾ, ਤੁਸੀਂ ਚੱਲੋ, ਮੈਂ ਸਭ ਪ੍ਰਬੰਧ ਕਰਦਾ ਹਾਂ।'

ਦੀਵਾਨ ਕੌੜਾ ਮੱਲ ਲਾਹੌਰ ਚਲਾ ਗਿਆ।

ਖਾਲਸਾ ਜੀ ਨੇ ਦੂਜੇ ਦਿਨ ਸਵੇਰੇ ਹੀ ਕੂਚ ਕਰ ਦਿੱਤਾ ਤੇ ਮੁਲਤਾਨ ਨੂੰ ਚਾਲੇ ਪਾ ਦਿੱਤੇ।

ਮੁਲਤਾਨ ਦਾ ਇਕ ਬਹੁਤ ਵੱਡਾ ਕਿਲ੍ਹਾ ਸੀ। ਮੀਰ ਮੰਨੂੰ ਦੀਆਂ ਫੌਜਾਂ ਦਾ ਏਨਾ ਨੁਕਸਾਨ ਹੋ ਚੁੱਕਾ ਸੀ ਕਿ ਉਹਨਾਂ ਨੂੰ ਹੁਣ ਅੱਗੇ ਵਧਣ ਦਾ ਹੌਂਸਲਾ

ਹੀ ਨਹੀਂ ਸੀ ਪੈਂਦਾ।

ਤੀਜੇ ਦਿਨ ਖਾਲਸਾ ਦਲ ਮੁਲਤਾਨ ਪਹੁੰਚ ਗਿਆ। ਬੜੇ ਬੜੇ ਦੁੱਖਾਂ ਤੇ ਮੁਸੀਬਤਾਂ ਨੂੰ ਵੀ ਝਲਦੇ ਚੜ੍ਹਦੀਆਂ ਕਲਾਂ ਵਿਚ ਰਹਿਣ ਵਾਲਾ ਖਾਲਸਾ ਹੁਣ ਵੀ ਪੂਰੀਆਂ ਚੜ੍ਹਦੀਆਂ ਕਲਾਂ ਵਿਚ ਸੀ, ਥੋੜ੍ਹੇ ਚਿਰ ਵਿਚ ਹੀ ਸਿੰਘ ਮੁਖੀਆਂ ਨੇ ਲੜਾਈ ਦੀ ਸਾਰੀ ਹਾਲਾਤ ਨੂੰ ਧਿਆਨ ਨਾਲ ਵੇਖਿਆ। ਫਿਰ ਉਹਨਾਂ ਕੌੜਾ ਮੱਲ ਨੂੰ ਕਿਹਾ 'ਸਾਨੂੰ ਕੁਝ ਪੌੜੀਆਂ ਚਾਹੀਦੀਆਂ ਹਨ ਜੋ ਕਿਲ੍ਹੇ ਦੀ ਦੀਵਾਰ ਦੇ ਸਿਰੇ ਤਕ ਲੱਗ ਸਕਣ।'

'ਪਰ ਚਲਦੀਆਂ ਤੋਪਾਂ ਵਿਚ ਪੌੜੀਆਂ ਅੱਗੇ ਕਿਵੇਂ ਲੈ ਜਾਓਗੇ?'

'ਇਹ ਗੱਲ ਤੁਸੀਂ ਨਾ ਪੁੱਛੋ, ਇਸ ਸਾਡਾ ਕੰਮ ਹੈ।'

ਉਸੇ ਵੇਲੇ ੫੦ ਪੌੜੀਆਂ ਸਿੰਘਾਂ ਨੂੰ ਦੇ ਦਿੱਤੀਆਂ ਗਈਆਂ। ਇਸ ਤੋਂ ਮਗਰੋਂ ਸਿੰਘ ਨੇ 'ਅਕਾਲ' 'ਅਕਾਲ' ਦੇ ਜੈਕਾਰੇ ਛੱਡੇ ਤੇ ਕਿਲ੍ਹੇ ਦੇ ਦਰਵਾਜ਼ੇ ਵੱਲ ਤੁਰ ਪਏ। ਕਿਲ੍ਹੇ ਵੱਲੋਂ ਤੋਪਾਂ ਚੱਲਣ ਲੱਗੀਆਂ। ਇਹ ਦੇਖ ਬਾਕੀ ਖਾਲਸਾ ਦਲ ਠਹਿਰ ਗਿਆ ਤੇ ਹਰ ਪੌੜੀ ਦੇ ਨਾਲ ੧੦-੧੦ ਸਿੰਘ ਹੋਏ ਤੇ ਏਨੀ ਤੇਜ਼ੀ ਨਾਲ ਦੌੜਦੇ ਹੋਏ ਅੱਗੇ ਲੰਘ ਗਏ ਕਿ ਤੋਪਾਂ ਦੇ ਗੋਲੇ ਉਹਨਾਂ ਦੇ ਉਪਰੋਂ ਅਗਾਂਹ ਨੂੰ ਲੰਘੀ ਜਾਣ। ਸਿੰਘਾਂ ਨੇ ਕਿਲ੍ਹੇ ਦੀ ਕੰਧ ਨਾਲ ਪੌੜੀਆਂ ਜਾ ਲਾਈਆਂ ਤੇ ਝੱਟ ਹੀ ਉਪਰ ਚੜ੍ਹ ਗਏ। ਹਰ ਤੋਪ 'ਤੇ ਇਕ ਤੋਪਚੀ ਤੇ ਇਕ ਦੋ ਨਾਲ ਹੋਰ ਸਹਾਇਕ ਸਨ, ਸੋ ਸਿੰਘਾਂ ਨੇ ਉਪਰ ਚੜ੍ਹ ਕੇ ਝੱਟ ਹੀ ਸਮੇਟ ਲਏ। ਕੁਝ ਸਿੰਘਾਂ ਨੇ ਥੱਲੇ ਉਤਰ ਕੇ ਕਿਲ੍ਹੇ ਦਾ ਬੂਹਾ ਖੋਲ੍ਹ ਦਿੱਤਾ। ਫਿਰ ਕੀ ਸੀ, ਖਾਲਸਾ ਧਾਈ ਕਰ ਕੇ ਅੰਦਰ ਜਾ ਵੜਿਆ। ਖਾਨ ਬਹਾਦਰ ਦਾ ਪੁੱਤਰ ਆਪਣੀ ਹਾਰ ਵੇਖ ਕੇ ਆਪਣੀ ਜਾਨ ਬਚਾਉਣ ਲਈ ਕਾਬਲ ਜਾ ਵੜਿਆ। ਬਾਕੀ ਜੋ ਅੜਿਆ, ਸਿੰਘ ਸਭ ਝਾੜੀ ਗਏ। ਦੋ ਤਿੰਨ ਘੰਟੇ ਵਿਚ ਹੀ ਕਿਲ੍ਹਾ ਫਤਿਹ ਕਰ ਕੇ ਸਿੰਘ ਸ਼ਹਿਰ 'ਤੇ ਜਾ ਪਏ। ਵੱਡੇ ਵੱਡੇ ਮੁਗਲਾਂ ਪਠਾਣਾਂ ਦੇ ਹੱਟ ਤੇ ਮਹੱਲ ਖੂਬ ਲੁੱਟੇ ਤੇ ਦੋ ਚਾਰ ਘੰਟੇ ਵਿਚ ਹੀ ਜੋ ਮਿਲਿਆ ਲੈ ਕੇ ਆ ਗਏ।

'ਦੀਵਾਨ ਜੀ, ਅਸੀਂ ਹੁਣ ਚੱਲਦੇ ਹਾਂ।'

ਦੀਵਾਨ ਨੇ ਉਸੇ ਵੇਲੇ ਮੀਰ ਮੰਨੂੰ ਕੋਲੋਂ ੫੦੦ ਰੁਪਿਆ ਤੇ ਜੰਗੀ ਸਾਮਾਨ ਹੋਰ ਲਿਆ ਕੇ ਸਿੰਘਾਂ ਦੀ ਭੇਟ ਕਰ ਦਿੱਤਾ।

ਸਿੰਘ ਅੰਮ੍ਰਿਤਸਰ ਆ ਗਏ-ਫਿਰ ਓਹੀ ਸੇਵਾ ਤੇ ਸਿਮਰਨ ਦੀ ਕਾਰ ਵਿਚ ਲੱਗ ਪਏ।

***ਸਤਿ ਸ੍ਰੀ ਅਕਾਲ॥***

